ਸਾਚੁ ਕਹੋਂ ਸੁਨ ਲੇਹੁ ਸਭੈ
ਜਿਨ ਪ੍ਰੇਮ ਕੀਓ
ਤਿਨ ਹੀ ਪ੍ਰਭ ਪਾਇਓ

# ਗੋਬਿੰਦ ਪ੍ਰੇਮ

## ਗੁਰੂ ਗੋਬਿੰਦ ਸਿੰਘ ਜੀ
## ਅਤੇ
## ਖਾਲਸਾ

ਗੁਰੂ ਗੋਬਿੰਦ ਸਿੰਘ ਜੀ ਦੁਆਰਾ ਖਾਲਸੇ ਦੀ ਸਿਰਜਣਾ ਇੱਕ ਯੁੱਗ ਦਾ ਸਭ ਤੋਂ ਮਹਾਨ ਰੂਹਾਨੀ ਅਤੇ ਇਨਕਲਾਬੀ ਚਮਤਕਾਰ ਸੀ। 1999 ਵਿੱਚ ਆ ਰਹੇ ਖਾਲਸੇ ਦੇ 300 ਸਾਲਾ ਜਨਮ ਉਤਸਵ ਸਬੰਧੀ ਨਿਮਰ ਸ਼ਰਧਾਂਜਲੀ।

ਬ੍ਰਗੇਡੀਅਰ ਪ੍ਰਤਾਪ ਸਿੰਘ ਜਸਪਾਲ
(ਰਿਟਾਇਰਡ)

ISBN: 81- 7510-048-3
1996 Edition


Price: Rs. 15/- $: 3/- (PB)
**Published by**
**Brigadier Partap Singh Jaspal (Retd.)**
203, Sector 33A
Chandigarh
Phone: 601440
**And**
**Reliance Publishing House**
3026/7H Ranjit Nagar
New Delhi- 110008.
**Ph.:** 5737377, 5722605 Fax: 5772748

**Over Seas Distributors**
Asian Book Shop
45, Grafton Way
London WIP5LA

**By the same Author**

1. Eternal Glory of Guru Arjan Partakh Har
2. Shaheedan De Sartaj-Guru Arjan Partakh Har (Punjabi)
3. Eternal Glory of Sri Guru Tegh Bahadur Sahib
4. Alokik Drish-Tegh Bahadur Simriey (Punjabi)
5. Eternal Glory of Sri Guru Gobind Singh Ji and the Khalsa
6. Eternal Glory of Baba Nand Singh Ji Maharaj Part I, Part II.
7. Samast Ilahi Jot Baba Nand Singh Ji Maharaj Part I, Part II, Part III.
8. Sada Jagrat Jyoti Baba Nand Singh Ji Maharaj (Hindi) Part I.

**Laser Composition By**
Argans Computer Services
Chandigarh

**Printed At:** SANTOSH OFFSET, DELHI-110035

# ਤਤਕਰਾ

# ਆਰੰਭਕ ਬੇਨਤੀ

**ਸਿੱਖ ਵੀ ਆਰਤੀ ਕਰਦਾ ਹੈ। ਪਰ ਉਸ ਦਾ ਆਰਤੀ ਕਰਨ ਦਾ ਢੰਗ ਨਿਰਾਲਾ ਹੀ ਹੈ। ਉਹ ਆਪਣਾ ਸੀਸ ਥਾਲ ਵਿੱਚ ਰੱਖ ਕੇ ਆਪਣੇ ਸਤਿਗੁਰੂ ਅੱਗੇ ਆਰਤੀ ਕਰਦਾ ਹੈ।**

*– ਬਾਬਾ ਨਰਿੰਦਰ ਸਿੰਘ ਜੀ*

ਮੇਰੇ ਪਿਆਰੇ ਜਗਤ ਗੁਰੂ-ਸ੍ਰੀ ਗੁਰੂ ਨਾਨਕ ਸਾਹਿਬ, ਇਸ਼ ਸੰਸਾਰ ਦੀ ਨਿਰੰਕਾਰੀ ਜੋਤ ਨੇ ਆਪਣਾ ਦਸਵਾਂ ਸਰੂਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਨਿਰੰਕਾਰੀ ਜੋਤ ਦੇ ਰੂਪ ਵਿੱਚ ਧਾਰਿਆ ਹੈ। ਆਰੰਭ ਵਿੱਚ ਹੀ ਮੈਂ ਉਨ੍ਹਾਂ ਦੀ ਇਲਾਹੀ ਮਹਿਮਾ ਗਾਇਨ ਕਰਨ ਲਈ ਆਪਣੀ ਤੁੱਛ ਬੁੱਧੀ ਹੋਣ ਦੀ ਖਿਮਾ ਯਾਚਨਾ ਕਰਦਾ ਹਾਂ ਕਿਉਂ ਜੋ ਗੁਰੂ ਜੀ ਦੀ ਅਕੱਥ ਮਹਿਮਾ ਨੂੰ ਕਥਿਆ ਨਹੀਂ ਜਾ ਸਕਦਾ। ਮੇਰੇ ਵਰਗਾ ਅਗਿਆਨੀ ਤੇ ਤੁੱਛ ਬੁੱਧੀ ਦਾ ਮਾਲਕ, ਗੁਰੂ ਸਾਹਿਬ ਦੀ ਰੂਹਾਨੀ ਅਜ਼ਮਤ ਦੀ ਰਤੀ ਭਰ ਵੀ ਥਾਹ ਨਹੀਂ ਪਾ ਸਕਦਾ। ਕਿੰਨੇ ਵੀ ਯਤਨ ਕੀਤੇ ਜਾਣ, ਭਾਵੇਂ ਉਹ ਯਤਨ ਕਿੰਨੇ ਹੀ ਸੰਪੂਰਨ, ਸ਼ੁੱਧ ਤੇ ਘਾਲਣਾ ਭਰਪੂਰ ਹੋਣ, ਤਾਂ ਵੀ ਮੇਰੇ ਪਿਆਰੇ ਸਤਿਗੁਰੂ ਦੀ ਮਹਿਮਾ ਦਾ ਗਾਇਨ ਕਰਨ ਲਈ ਅਧੂਰੇ ਅਸਮਰੱਥ ਅਤੇ ਵਿਅਰਥ ਹੀ ਹੋਣਗੇ। ਇਹ ਨਿਮਾਣੀ ਅਰਜ਼ ਕਰਦਿਆਂ ਮੈਂ ਸਤਿਗੁਰੂ ਜੀ ਅੱਗੇ ਬੇਨਤੀ ਕਰਦਾ ਹਾਂ ਕਿ ਅਗਲੇ ਕੁੱਝ ਪੰਨੇ ਲਿਖਣ ਲਈ ਦਾਸ ਤੇ ਮਿਹਰ-ਦ੍ਰਿਸ਼ਟੀ ਦੀ ਬਖਸ਼ਿਸ਼ ਕਰਨ।

ਪਿਆਰੇ ਸਤਿਗੁਰੂ ਜੀ, ਆਪ ਜੀ ਦੇ ਹਜ਼ੂਰ ਦੁਇ-ਕਰ ਜੋੜ ਅਰਦਾਸ ਬੇਨਤੀ ਹੈ ਕਿ ਅਗਲੇ ਕੁਝ ਪੰਨਿਆ ਵਿੱਚ ਗੁਰੂ ਨਾਨਕ ਦਰ ਘਰ ਦੀ ਮਹਿਮਾ ਗਾਇਨ ਕਰਨ ਦੀ ਸਮਰੱਥਾ ਅਤੇ ਦਇਆ ਦ੍ਰਿਸ਼ਟੀ ਦੀ ਬਖਸ਼ਿਸ਼ ਕਰੋ ਜੀ। **ਮੈਂ ਇਹ ਆਪਣੀ ਨਿਮਾਣੀ ਸ਼ਰਧਾਂਜਲੀ ਬਾਬਾ ਨੰਦ ਸਿੰਘ ਜੀ ਮਹਾਰਾਜ ਦੀ ਅਪਾਰ ਮਿਹਰ ਨੂੰ ਸਮੱਰਪਣ ਕਰਦਾ ਹਾਂ ਜਿਨ੍ਹਾਂ ਦੇ ਪਵਿੱਤਰ ਚਰਨਾਂ ਵਿੱਚ ਬੈਠ ਕੇ ਮੈਂ ਗੁਰੂ ਨਾਨਕ**

ਸਾਹਿਬ ਦੇ ਦਰ ਘਰ ਦੀ ਰੂਹਾਨੀਅਤ ਦਾ ਰਸ ਮਾਣਿਆਂ ਸੀ। ਇਸ ਦੇ ਨਾਲ ਹੀ ਮੈਂ ਇਹ ਆਪਣੀ ਨਿਮਾਣੀ ਭੇਟ ਆਪਣੇ ਪੂਜਨੀਕ ਪਿਤਾ ਬਾਬਾ ਨਰਿੰਦਰ ਸਿੰਘ ਜੀ ਨੂੰ ਅਰਪਣ ਕਰਦਾ ਹਾਂ ਜਿਨ੍ਹਾਂ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਬ੍ਰਹਿਮੰਡ ਦਾ ਨਿਰੰਕਾਰੀ ਪ੍ਰਕਾਸ਼ **THE LIGHT OF THE UNIVERSE** ਜਾਣ ਕੇ ਅਰਾਧਨਾ ਕੀਤੀ ਸੀ।

ਪਿਤਾ ਜੀ ਹਰ ਸਾਲ ਸ੍ਰੀ ਅਨੰਦਪੁਰ ਸਾਹਿਬ ਜਾ ਕੇ ਪਿਆਰੇ ਸਤਿਗੁਰੂ ਜੀ ਦੀ ਇਲਾਹੀ ਸ਼ਾਨ ਵਿੱਚ ਪ੍ਰੇਮ-ਭਾਵਨਾ ਹਿੱਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਖੰਡ ਪਾਠ ਸਾਹਿਬ ਕਰਵਾਇਆ ਕਰਦੇ ਸਨ। ਆਪ ਜੁੜੇ ਹੋਏ ਹੱਥਾਂ ਤੇ ਨੇਤਰਾਂ ਵਿੱਚੋਂ ਛਮ ਛਮ ਵਹਿੰਦੇ ਹੰਝੂਆਂ ਦੀ ਅਵੱਸਥਾ ਵਿੱਚ ਸਿੰਘ ਸਾਹਿਬ ਜੀ ਨੂੰ ਇਉਂ ਜੋਦੜੀ ਕਰਿਆ ਕਰਦੇ ਸਨ.

**''ਆਪ ਸਾਹਿਬ ਦੇ ਹਜ਼ੂਰੀਏ ਹੋ**
**ਮੈਂ ਸਾਹਿਬ ਦਾ ਕੁੱਤਾ ਹਾਂ ਜੀ,**
**ਮਿਹਰ ਕਰੋ, ਏਸ ਕੁੱਤੇ ਦੀ ਹਾਜ਼ਰੀ**
**ਮੇਰੇ ਸਾਹਿਬ, ਮੇਰੇ ਮਾਲਕ ਦੇ ਚਰਨਾਂ**
**ਵਿੱਚ ਲਗਵਾ ਦਿਉ ਜੀ।''**

ਪਿਤਾ ਜੀ ਦੀ ਇਹ ਬੇਨਤੀ ਸੁਣ ਕੇ ਸਿੰਘ ਸਾਹਿਬ ਇੱਕ ਮਨ ਇੱਕ ਚਿੱਤ ਹੋ ਕੇ ਅਰਦਾਸ ਕਰਦੇ ਸਨ। ਮੇਰੇ ਪਿਤਾ ਜੀ ਦੇ ਇਨ੍ਹਾਂ ਇਲਾਹੀ ਬਚਨਾਂ ਨੇ ਮੈਨੂੰ ਇਹ ਕਿਤਾਬਚਾ ਲਿਖਣ ਦੀ ਪ੍ਰੇਰਨਾ ਦਿੱਤੀ ਹੈ ਤੇ ਮੈਂ ਸਤਿਗੁਰੂ ਜੀ ਦੇ ਚਰਨਾਂ ਵਿੱਚ ਇਹ ਅਗਲੇ ਕੁਝ ਪੰਨਿਆਂ ਦੀ ਤਿਲ-ਫੁੱਲ ਭੇਟਾ ਪੇਸ਼ ਕਰ ਰਿਹਾ ਹਾਂ ਜੀ।

*ਬ੍ਰਗੇਡੀਅਰ ਪੀ.ਐਸ. ਜਸਪਾਲ*
*(ਰਿਟਾਇਰਡ)*
*੨੦੩, ਸੈਕਟਰ ੩੩-ਏ*
*ਚੰਡੀਗੜ੍ਹ।*



# ਪ੍ਰਸਤਾਵਨਾ

ਮੁਸਲਮਾਨ ਫ਼ਕੀਰ, ਪੀਰ ਭੀਖਣਸ਼ਾਹ ਨੇ ਇੱਕ ਰਾਤ ਨੂੰ ਪਟਨਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜਨਮ ਅਸਥਾਨ ਦੀ ਦਿਸ਼ਾ ਵਿੱਚ ਇੱਕ ਰੂਹਾਨੀ ਪ੍ਰਕਾਸ਼ ਦਾ ਪਹੁ-ਫੁਟਾਲਾ ਹੁੰਦਾ ਵੇਖਿਆ ਸੀ। ਪੀਰ ਭੀਖਣ ਸ਼ਾਹ ਨੇ ਉਸ ਦਿਸ਼ਾ ਵੱਲ ਸਜਦਾ ਕੀਤਾ ਅਤੇ ਉਸ ਰੂਹਾਨੀ ਸੇਧ ਅਨੁਸਾਰ ਆਪਣਾ ਸਫ਼ਰ ਆਰੰਭ ਕਰ ਦਿੱਤਾ। ਆਖ਼ਰ ਉਹ ਨਵੇਂ ਪੈਗੰਬਰ ਦੇ ਪਵਿੱਤਰ ਅਸਥਾਨ ਪਟਨੇ ਸ਼ਹਿਰ ਪਹੁੰਚ ਗਿਆ। ਪੀਰ ਭੀਖਣ ਸ਼ਾਹ ਨੇ ਪਟਨਾ ਸਾਹਿਬ ਪਹੁੰਚ ਕੇ ਰੱਬੀ ਬਾਲ ਅੱਗੇ ਦੋ ਪਿਆਲੇ ਦੁੱਧ ਦੇ ਪੇਸ਼ ਕੀਤੇ। ਇਹ ਦੋ ਪਿਆਲੇ ਦੋ ਮੁੱਖ ਧਰਮਾਂ-ਹਿੰਦੂ ਧਰਮ ਅਤੇ ਇਸਲਾਮ ਧਰਮ ਨੂੰ ਚਿੰਨ੍ਹ ਰੂਪ ਵਿੱਚ ਦਰਸਾਉਂਦੇ ਸਨ। ਰੱਬੀ ਬਾਲ ਨੇ ਆਪਣੇ ਦੋਵੇਂ ਮੁਬਾਰਕ ਹੱਥ ਦੋਵਾਂ ਪਿਆਲਿਆਂ ਉੱਪਰ ਰੱਖ ਦਿੱਤੇ। **ਪੀਰ ਸਾਹਿਬ ਨੇ ਕੁਲ ਲੋਕਾਈ ਦੇ ਨਵੇਂ ਪੈਗੰਬਰ ਅੱਗੇ ਸਤਿਕਾਰ ਅਤੇ ਸ਼ਰਧਾ ਵਿੱਚ ਸਿਰ ਨਿਵਾਇਆ ਅਤੇ ਵਿਦਾ ਹੋ ਗਿਆ।**

ਸੱਚਾ ਸਿੱਖ ਮੈਦਾਨੇ ਜੰਗ ਵਿੱਚ ਸ਼ਹਾਦਤ ਦੀ ਅਰਾਧਨਾ ਕਰਦਾ ਹੈ। ਸ਼ਹਾਦਤ ਦੀ ਇਹ ਦਾਤ ਗੁਰੂ ਸਾਹਿਬਾਨ– ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬਖਸ਼ਿਸ਼ ਕੀਤੀ ਹੈ। **ਇਤਿਹਾਸ ਵਿੱਚ ਪਹਿਲਾਂ ਕਦੇ ਵੀ ਸ਼ਹਾਦਤ ਨੂੰ ਇੰਨੀ ਸ਼ਿੱਦਤ ਨਾਲ ਪਿਆਰਿਆ ਤੇ ਸ਼ਿੰਗਾਰਿਆ ਨਹੀਂ ਗਿਆ ਸੀ, ਜਿੰਨਾ ਕਿ ਗੁਰੂ ਨਾਨਕ ਦਰ ਘਰ ਵਿੱਚ ਇਸ ਨੂੰ ਵਡਿਆਇਆ ਗਿਆ ਹੈ।** ਸਿੱਖਾਂ ਨੇ ਹਮੇਸਾ ਹੀ ਇਸ ਸ਼ਹਾਦਤ ਦੇ ਮੁਕਾਬਲੇ ਵਿੱਚ ਪਹਿਲੀ ਬਾਜ਼ੀ ਮਾਰਨ ਦੀ ਅਰਾਧਨਾ ਕੀਤੀ ਹੈ। ਪੈਗੰਬਰ, ਜਗਤ ਉਧਾਰਕ ਅਤੇ ਨਿਸਤਾਰਕ ਅਵਤਾਰ ਸ੍ਰਿਸ਼ਟੀ ਦੀ ਰੱਖਿਆ ਅਤੇ ਉਧਾਰ ਕਰਨ ਲਈ ਜਨਮ ਧਾਰਦੇ ਹਨ। ਮਨੁੱਖਤਾ ਦੀ ਰੱਖਿਆ ਅਤੇ ਉਧਾਰ ਕਰਦਿਆਂ ਕਰਦਿਆਂ ਉਹ ਮਨੁੱਖਤਾ ਦੇ ਸਾਰੇ ਦੁੱਖ ਆਪਣੇ ਉੱਪਰ ਝੱਲਦੇ ਹੋਏ ਆਪਣਾ ਸਭ ਕੁਝ ਲੋਕਾਈ ਤੇ

ਕੁਰਬਾਨ ਕਰ ਦਿੰਦੇ ਹਨ। ਸ੍ਰੀ ਗੁਰੂ ਅਮਰਦਾਸ ਜੀ ਨੇ ਇਹੀ ਅਰਦਾਸ ਕੀਤੀ ਸੀ;

**ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥**
**ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 853*

ਹੇ ਤਰਸਵਾਨ ਪ੍ਰਭੂ! ਇਸ ਜਲ ਰਹੇ ਸੰਸਾਰ ਨੂੰ ਬਚਾ ਲੈ, ਜੋ ਵੀ ਪਰਮਾਰਥ ਦੇ ਮਾਰਗ ਤੇ ਚਲ ਰਿਹਾ ਹੈ, ਆਪਣੀ ਮਿਹਰ ਨਾਲ ਉਸ ਦੀ ਰੱਖਿਆ ਕਰੋ ਜੀ।

ਇਹ ਸਭ ਤੋਂ ਵੱਡਾ ਇਲਾਹੀ ਚਮਤਕਾਰ ਸੀ, ਜਦੋਂ ਗੁਰੂ ਨਾਨਕ ਆਪਣੇ ਤੀਜੇ ਸਰੂਪ ਵਿੱਚ ਸੰਸਾਰ ਨੂੰ ਬਲਦੀ ਹੋਈ ਅੱਗ ਤੋਂ ਬਚਾਉਣ ਲਈ ਅਰਦਾਸ ਕਰਦੇ ਹਨ ਅਤੇ ਆਪ ਹੀ ਉਹੀ ਗੁਰੂ ਨਾਨਕ ਪੰਜਵੇ ਸਰੂਪ ਵਿੱਚ ਬਲਦੀ ਹੋਈ ਅੱਗ ਵਿੱਚ ਆਸਣ ਲਗਾ ਲੈਂਦੇ ਹਨ।

ਪੰਜਵੇਂ ਗੁਰੂ ਨਾਨਕ, ਸ੍ਰੀ ਗੁਰੂ ਅਰਜਨ ਸਾਹਿਬ ਜੀ ਇਸ ਕਲਿਯੁੱਗ ਦੀ ਅਗਨੀ ਵਿੱਚ ਜਲ ਰਹੇ ਸੰਸਾਰ ਨੂੰ ਬਚਾਉਣ ਲਈ ਤੱਤੀ ਤਵੀ ਤੇ ਬੈਠੇ ਸਨ। ਨੌਂਵੇਂ ਗੁਰੂ ਨਾਨਕ ਸ਼ਹਾਦਤ ਰਾਹੀਂ ਧਰਮ ਦੀ ਰੱਖਿਆ ਕਰਕੇ ਸਾਰੀ ਮਨੁੱਖ ਜਾਤੀ ਦੀ ਰੱਖਿਆ ਕਰਦੇ ਹਨ।

ਇਹ ਗੁਰੂ ਨਾਨਕ ਸਾਹਿਬ ਅਤੇ ਉਨ੍ਹਾਂ ਦੁਆਰਾ ਚਲਾਏ ਗਏ ਪ੍ਰੇਮ ਦੇ ਸਰਬ ਧਰਮ, ਮਹਾਨ ਧਰਮ ਦੀ ਰੂਹਾਨੀ ਵਡਿਆਈ ਦਾ ਨਿਰਾਲਾ ਚਮਤਕਾਰ ਹੈ।

**ਮਰਣੁ ਮੁਣਸਾ ਸੂਰਿਆਂ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 579-80*

ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ-

ਉਹੀ ਸੂਰਮਿਆਂ ਦੀ ਮੌਤ ਪਵਿੱਤਰ ਹੈ ਜਿਹੜੀ ਨਿਰੰਕਾਰ ਦੇ ਦਰ ਤੇ ਪ੍ਰਵਾਨ ਹੁੰਦੀ ਹੈ। ਸੂਰਮੇ ਤਾਂ ਉਨ੍ਹਾਂ ਨੂੰ ਹੀ ਕਿਹਾ ਜਾ ਸਕਦਾ ਹੈ,



ਜਿੰਨ੍ਹਾਂ ਨੂੰ ਸੱਚੀ ਦਰਗਾਹ ਦੇ ਵਿੱਚ ਮਾਣ ਮਿਲਦਾ ਹੈ।

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 1105*

ਅਕਹਿ ਜ਼ੁਲਮ ਦਾ ਸ਼ਿਕਾਰ ਹੋਏ ਕਸ਼ਮੀਰੀ ਪੰਡਤਾਂ ਨੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅੱਗੇ ਜਾ ਫਰਿਆਦ ਕੀਤੀ। ਤਰਸਵਾਨ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਗੁਰੂ ਨਾਨਕ ਦਰ ਘਰ ਦੀ ਰਹਿਮ ਅਤੇ ਮਿਹਰ ਦੀ ਨਿਰਾਲੀ ਸ਼ਾਨ ਦੀ ਇੱਕ ਹੈਰਤ ਅੰਗੇਜ਼ ਝਲਕ ਦਾ ਇੱਕ ਐਸਾ ਪ੍ਰਕਾਸ਼ ਕੀਤਾ ਜਿਸਨੇ ਦੁਨੀਆਂ ਨੂੰ ਚੁੰਧਿਆ ਕੇ ਰੱਖ ਦਿੱਤਾ।

**ਜੋ ਸਰਣਿ ਆਵੈ ਤਿਸੁ ਕੰਠਿ ਲਾਵੈ**
**ਇਹੁ ਬਿਰਦੁ ਸੁਆਮੀ ਸੰਦਾ॥**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 544*

ਜੋ ਕੋਈ ਵੀ ਪ੍ਰਭੂ ਦੀ ਸ਼ਰਨ ਵਿੱਚ ਆਉਂਦਾ ਹੈ, ਪ੍ਰਭੂ-ਪ੍ਰੀਤਮ ਉਸ ਨੂੰ ਛਾਤੀ ਨਾਲ ਲਾ ਲੈਂਦੇ ਹਨ। ਇਹ ਮੇਰੇ ਮਾਲਕ, ਮੇਰੇ ਸਤਿਗੁਰੂ ਦਾ ਨਿਰਾਲਾ ਮਾਰਗ ਹੈ, ਇਹ ਉਸ ਦਾ ਬਿਰਦੁ ਹੈ, ਇਹ ਉਸ ਦੀ ਵਡਿਆਈ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਉਸ ਸਮੇਂ ਫ਼ੁਰਮਾਇਆ ਸੀ ,

**'' ਸਮਾਂ ਇੱਕ ਮਹਾਂਪੁਰਖ ਦੇ ਮਹਾਨ ਬਲੀਦਾਨ ਦੀ ਮੰਗ ਕਰ ਰਿਹਾ ਹੈ।'' ਤਾਂ ਰੱਬੀ ਬਾਲ ਗੁਰੂ ਗੋਬਿੰਦ ਸਿੰਘ ਜੀ ਨੇ ਉਸ ਸਮੇਂ ਇਹ ਉੱਤਰ ਦਿੱਤਾ ਸੀ,' ਗੁਰੂ ਤੇਗ ਬਹਾਦਰ ਸਾਹਿਬ ਨਾਲੋਂ ਵੱਡਾ ਮਹਾਂਪੁਰਖ ਹੋਰ ਕੌਣ ਹੋ ਸਕਦਾ ਹੈ।''**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਮਿਸ਼ਨ ਬਾਲ-ਅਵੱਸਥਾ ਸਮੇਂ ਹੀ ਸਪੱਸ਼ਟ ਜ਼ਾਹਰ ਹੋ ਗਿਆ। ਆਪ ਪੂਰਨ ਸ਼ਹਾਦਤ ਦਾ ਪਵਿੱਤਰ ਮਿਸ਼ਨ ਲੈ ਕੇ ਆਏ ਸਨ। ਇਹ ਜ਼ਾਹਰ ਸੀ ਕਿ ਉਹ ਸੱਚ ਅਤੇ ਲਤਾੜੇ ਹੋਏ ਲੋਕਾਂ ਦੀ ਖਾਤਰ ਸਾਰਾ ਕੁਝ ਕੁਰਬਾਨ ਕਰ ਦੇਣਗੇ। ਗੁਰੂ ਜੀ ਦੇ ਸੰਖੇਪ

ਜੀਵਨ-ਕਾਲ ਦੌਰਾਨ ਪੂਰਨ ਸ਼ਹਾਦਤ ਦੀ ਪਵਿੱਤਰ ਰੂਹ ਇੱਕ ਸ਼ਕਤੀਸ਼ਾਲੀ ਮਹਾਨ ਚੁੰਬਕ ਵਾਂਗ ਚਮਕਦੀ ਰਹੀ। ਜਿਸ ਵੱਲ ਕੁਰਬਾਨੀ ਦੇਣ ਵਾਲੀਆਂ ਬੇਸ਼ੁਮਾਰ ਮਨੁੱਖੀ ਵਹੀਰਾਂ ਖਿੱਚੀਆਂ ਚਲੀਆਂ ਆਉਂਦੀਆਂ ਸਨ। ਵਿਸਾਖੀ ਦੇ ਮਸ਼ਹੂਰ ਦਿਹਾੜੇ ਤੇ ਉਨ੍ਹਾਂ ਦੀ ਸ਼ਕਤੀਸ਼ਾਲੀ ਰੂਹਾਨੀ ਪੁਕਾਰ ਸੁਣ ਕੇ ਹਜ਼ਾਰਾਂ ਹੀ ਨਿਸ਼ਕਾਮ ਦੇਸ਼ ਭਗਤ, ਤਨੋ ਮਨੋ ਸਮੱਰਪਿਤ ਅਤੇ ਕੁਰਬਾਨੀ ਵਾਲੇ ਰੱਬੀ ਪ੍ਰੇਮੀ, ਸਤਿਗੁਰੂ ਜੀ ਦੀ ਸੇਵਾ ਵਿੱਚ ਹਾਜ਼ਰ ਹੋ ਗਏ ਸਨ। ਸਮਾਂ ਇਹ ਮੰਗ ਕਰ ਰਿਹਾ ਸੀ ਕਿ ਆਉਣ ਵਾਲੇ ਵਕਤਾਂ ਵਿੱਚ ਮਹਾਨ ਕੁਰਬਾਨੀਆਂ ਦੀ ਲੋੜ ਹੈ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਮਿਸ਼ਨ ਨੇ ਇਸ ਨਿਰਾਲੀ ਸ਼ਹਾਦਤ ਵਾਸਤੇ ਕੁਰਬਾਨੀਆਂ ਭਰੇ ਮਹੌਲ ਦੀ ਸਿਰਜਣਾ ਕਰਨੀ ਸੀ।



# ਗੋਬਿੰਦ ਪ੍ਰੇਮ ਦੀ ਲੀਲ੍ਹਾ

ਪੈਗੰਬਰਾਂ ਵਿੱਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਹੀ ਅਜਿਹੇ ਪੈਗੰਬਰ ਹਨ, ਜਿਨ੍ਹਾਂ ਨੇ ਆਪਣੀ ਆਤਮ ਕਥਾ 'ਬਚਿੱਤਰ ਨਾਟਕ' ਨਾਂ ਦੀ ਬਾਣੀ ਵਿੱਚ ਬਹੁਤ ਸੁੰਦਰ ਢੰਗ ਨਾਲ ਬਿਆਨ ਕੀਤੀ ਹੈ। ਇਸ ਬਾਣੀ ਦੇ ਕੁਝ ਢੁੱਕਵੇਂ ਛੰਦ ਇਸ ਤਰ੍ਹਾਂ ਹਨ,

**ਅਬ ਮੈਂ ਅਪਨੀ ਕਥਾ ਬਖਾਨੋ। ਤਪ ਸਾਧਤ ਜਿਹ ਬਿਧਿ ਮੋਹਿ ਆਨੋ -----**

**ਇਹ ਬਿਧਿ ਕਰਤ ਤਪੱਸਿਆ ਭਯੋ। ਦ੍ਵੈ ਤੇ ਏਕ ਰੂਪ ਹ੍ਵੈ ਗਯੋ।। _ _ _**

**ਤਿਨ ਪ੍ਰਭ ਜਬ ਆਇਸ ਮੁਹਿ ਦੀਆ । ਤਬ ਹਮ ਜਨਮ ਕਲੂ ਮਹਿ ਲੀਆ।। _ _ _**

**ਚਿਤ ਨ ਭਯੋ ਹਮਰੋ ਆਵਨ ਕਹ। ਚੁਭੀ ਰਹੀ ਸੁਰਤਿ ਪ੍ਰਭ ਚਰਨਨ ਮਹ।। _ _ _**

**ਜਿਉ ਤਿਉ ਪ੍ਰਭ ਹਮ ਕੋ ਸਮਝਾਯੋ। ਇਮ ਕਹਿ ਕੇ ਇਹ ਲੋਕ ਪਠਾਯੋ।। _ _ _**

ਜਦੋਂ ਪਰਮਾਤਮਾ ਨੇ ਮੈਨੂੰ ਇਸ ਸੰਸਾਰ ਵਿੱਚ ਮਨੁੱਖੀ ਰੂਪ ਵਿੱਚ ਪ੍ਰਗਟ ਹੋਣ ਦਾ ਹੁਕਮ ਕੀਤਾ ਤਾਂ ਮੈਂ ਕਲਿਯੁੱਗ ਦੇ ਅੰਧਕਾਰ ਯੁੱਗ ਵਿੱਚ ਜਨਮ ਲੈ ਲਿਆ। ਪ੍ਰਭੂ ਚਰਨਾਂ ਵਿੱਚ ਲਿਵ ਜੁੜੀ ਹੋਣ ਕਾਰਨ ਮੈਂ ਇਸ ਸੰਸਾਰ ਵਿੱਚ ਆਉਣਾ ਨਹੀਂ ਚਾਹੁੰਦਾ ਸੀ। ਪਰਮਾਤਮਾਂ ਨੇ ਮੈਨੂੰ ਸੰਸਾਰ ਤੇ ਭੇਜੇ ਜਾਣ ਦਾ ਕਾਰਨ ਦੱਸ ਕੇ ਇਸ ਸੰਸਾਰ ਵਿੱਚ ਆਉਣ ਦਾ ਆਦੇਸ਼ ਦਿੱਤਾ।

ਪ੍ਰੇਮ ਹੀ, ਰੱਬੀ ਪ੍ਰੇਮੀ ਨੂੰ ਰੱਬ ਨਾਲ ਜੋੜਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਨਿੱਜੀ ਪ੍ਰੇਮ ਬਾਰੇ ਦੱਸਦੇ ਹਨ ਕਿ ਉਨ੍ਹਾਂ ਦੀ ਸੁਰਤ ਆਪਣੇ ਪ੍ਰਭੂ ਦੇ ਚਰਨਾ ਨਾਲ ਜੁੜੀ ਹੋਈ ਸੀ। ਇਸ ਵਿੱਚ ਉਹ ਆਪਣੇ

ਪ੍ਰਭੂ ਪ੍ਰੀਤਮ ਨਾਲ ਪ੍ਰੇਮ ਦੇ ਡੂੰਘੇ ਸਬੰਧਾਂ ਦੀ ਗੱਲ ਦੱਸਦੇ ਹਨ। ਪਰਮਾਤਮਾਂ, ਗੁਰੂ ਗੋਬਿੰਦ ਸਿੰਘ ਜੀ ਨੂੰ ਇਸ ਸੰਸਾਰ ਵਿੱਚ ਆਪਣੇ ਰਖਵਾਲੇ ਪੁੱਤਰ ਵਜੋਂ ਭੇਜਣਾ ਚਾਹੁੰਦਾ ਸੀ ਪ੍ਰੰਤੂ ਪ੍ਰੇਮ ਦੇ ਸਾਗਰ ਵਿੱਚ ਰੱਤੇ ਹੋਏ ਗੁਰੂ ਗੋਬਿੰਦ ਸਿੰਘ ਜੀ ਪ੍ਰਮਾਤਮਾਂ ਦੇ ਚਰਨ-ਕਮਲਾਂ ਨਾਲੋਂ ਵੱਖ ਨਹੀਂ ਹੋਣਾ ਚਾਹੁੰਦੇ ਸਨ। ਪ੍ਰਭੂ ਵਿੱਚ ਲੀਨ ਹੋਣ ਦੀ ਇਹ ਅਨੋਖੀ ਅਤੇ ਨਿਰਾਲੀ ਅਵੱਸਥਾ ਹੈ।

ਇਹ ਰੱਬ ਦੀ ਪ੍ਰੇਮ ਪੂਜਾ ਹੈ। ਇਹ ਪ੍ਰਭੂ ਪਰਮਾਤਮਾਂ ਅਤੇ ਉਸ ਦੇ ਪਿਆਰੇ ਪੁੱਤਰ ਗੁਰੂ ਗੋਬਿੰਦ ਸਿੰਘ ਵਿਚਕਾਰ ਪ੍ਰੇਮ ਅਵੱਸਥਾ ਦੀ ਰੂਹਾਨੀ ਖੇਡ ਹੈ। ਇਸੇ ਤਰ੍ਹਾਂ ਰੂਹਾਨੀ ਪ੍ਰੇਮ ਦੀ ਇਹ ਖੇਡ ਗੁਰੂ ਅਤੇ ਉਸ ਦੇ ਲਾਡਲੇ ਸਿੱਖਾਂ ਵਿਚਕਾਰ ਵਰਤ ਰਹੀ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ **ਪ੍ਰੇਮ ਦੇ ਨਬੀ ਹਨ**। ਇਹ ਉਨ੍ਹਾਂ ਦੇ ਪ੍ਰੇਮ ਦਾ ਦੈਵੀ ਐਲਾਨ ਅਤੇ ਪੈਗ਼ਾਮ ਹੈ:

**ਸਾਚੁ ਕਹੋ ਸੁਨ ਲੇਹੁ ਸਭੈ**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।।**

*ਤਵਪ੍ਰਸਾਦਿ ਸਵੱਈਏ*

ਗੁਰੂ ਸਹਿਬ ਸਾਰੀ ਮਨੁੱਖ ਜਾਤੀ ਨੂੰ ਇੱਕ ਲੜੀ ਵਿੱਚ ਪਰੋਂਦੇ ਹੋਏ ਫ਼ੁਰਮਾਉਂਦੇ ਹਨ।

**ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ।।**

*(ਅਕਾਲ ਉਸਤਤਿ)*

ਰੱਬੀ ਏਕਤਾ, ਧਰਮ ਸਥਾਨਾਂ ਅਤੇ ਭਗਤੀ ਦੇ ਵੱਖ ਵੱਖ ਮਾਰਗਾਂ ਬਾਰੇ ਸਾਂਝੀ ਵਾਲਤਾ ਦੇ ਪੈਗੰਬਰ ਨੇ, ਫ਼ੁਰਮਾਇਆ ਹੈ

**ਦੇਹਰਾ ਮਸੀਤ ਸੋਈ, ਪੂਜਾ ਔ ਨਿਵਾਜ ਓਈ,**
**ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ।**

*(ਅਕਾਲ ਉਸਤਤਿ)*

ਮੰਦਰ ਅਤੇ ਮਸਜਿਦ ਵਿੱਚ ਇੱਕ ਹੀ ਪ੍ਰਭੂ ਵੱਸਦਾ ਹੈ। ਹਿੰਦੂ ਤੇ



ਮੁਸਲਮਾਨ ਦੋਵੇਂ ਇੱਕ ਪ੍ਰਭੂ ਦੀ ਅਰਾਧਨਾ ਕਰਦੇ ਹਨ। ਸਾਰੇ ਮਨੁੱਖ ਬਰਾਬਰ ਹਨ। ਸਾਨੂੰ ਆਪਣੀ ਤੁੱਛ ਬੁੱਧੀ ਹੋਣ ਕਰਕੇ ਵੱਡੇ ਛੋਟੇ ਲੱਗਦੇ ਹਨ। ਹਿੰਦੂਆਂ ਦਾ ਅਭੇਖ ਅਤੇ ਮੁਸਲਮਾਨਾਂ ਦਾ ਅੱਲਾ ਇੱਕੋ ਪ੍ਰਭੂ ਹੈ। ਕੁਰਾਨ ਅਤੇ ਪੁਰਾਨ ਇੱਕੋ ਪ੍ਰਭੂ ਦੀ ਮਹਿਮਾ ਗਾਉਂਦੇ ਹਨ। ਪ੍ਰਭੂ ਨੇ ਉਨ੍ਹਾਂ ਨੂੰ ਇੱਕੋ ਹੀ ਰੂਪ ਵਿੱਚ ਸਿਰਜਿਆ ਹੈ।

ਪ੍ਰਭੂ ਵਿੱਚ ਲੀਨ ਹੋਣ, ਨਿਰਗੁਣ ਤੇ ਅਨੰਤ ਪ੍ਰਭੂ ਦੇ ਚਰਨਾਂ ਨਾਲ ਜੁੜੇ ਰਹਿਣ ਤੋਂ ਬਿਨਾਂ ਹੋਰ ਕੋਈ ਇੱਛਾ ਬਾਕੀ ਨਹੀਂ ਸੀ। ਗੁਰੂ ਜੀ ਨੂੰ ਇੱਕ ਵਿਸ਼ੇਸ਼ ਪਰਤੱਖ ਰੂਹਾਨੀ ਮਿਸ਼ਨ ਲਈ ਇਸ ਸੰਸਾਰ ਵਿੱਚ ਘੱਲਿਆ ਗਿਆ ਸੀ। ਇਸ ਲਈ ਮਨੁੱਖੀ ਭਾਈਚਾਰੇ ਦੀ ਭਲਾਈ ਤੋਂ ਬਗੈਰ ਕੋਈ ਹੋਰ ਨਿੱਜੀ ਮਨੋਰਥ ਨਹੀਂ ਸੀ। ਉਨ੍ਹਾਂ ਦਾ ਮਿਸ਼ਨ ਅਕਾਲ ਪੁਰਖ ਵਲੋਂ ਸੌਂਪੇ ਗਏ ਕਾਰਜ ਨੂੰ ਪੂਰਾ ਕਰਨਾ ਸੀ।

**ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਹੁਪੱਖੀ ਸ਼ਖਸੀਅਤ ਮਨੁੱਖੀ ਜਾਮੇ ਵਿੱਚ ਸੰਪੂਰਨਤਾ ਅਤੇ ਰੱਬੀ ਪੂਰਨਤਾ ਦਾ ਕਮਾਲ ਸੀ। ਇਸ ਸੰਸਾਰ ਵਿੱਚ ਉਨ੍ਹਾਂ ਦੀ 42 ਸਾਲ ਦੀ ਸੰਖੇਪ ਸਰੀਰਕ ਯਾਤਰਾ ਜੀਵਨ ਦੇ ਹਰੇਕ ਪਹਿਲੂ ਵਿੱਚ ਰੂਹਾਨੀ ਮੰਜ਼ਿਲ ਦੇ ਸਿਖ਼ਰ ਅਤੇ ਰੂਹਾਨੀ ਸ਼ਾਨ ਦਾ ਜਲੌ ਸੀ। ਆਪ ਸਰਬ ਸਾਂਝੇ ਪਰਮ ਪੁਰਖ ਸਨ। ਇਕ ਪੈਗੰਬਰ ਵਜੋਂ ਉਨ੍ਹਾਂ ਨੇ ਮੈਦਾਨੇ ਜੰਗ ਵਿੱਚ ਵੀ ਉਸੇ ਇਲਾਹੀ ਬਾਣੀ ਰਾਹੀਂ ਰੂਹਾਨੀਅਤ ਦੇ ਖਜ਼ਾਨਿਆਂ ਦੀ ਛਹਿਬਰ ਲਾਈ ਸੀ।**

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰੇਮ ਦੀ ਇਸ ਪਵਿੱਤਰ ਅਗਨੀ ਵਿੱਚ ਸਭ ਕੁਝ ਕੁਰਬਾਨ ਕਰ ਦਿੱਤਾ ਸੀ। ਆਪ ਪ੍ਰਭੂ ਪ੍ਰੇਮ ਦੇ ਪੈਗੰਬਰ ਅਤੇ ਪੈਗੰਬਰੀ ਪੂਰਨਤਾ ਦਾ ਪਰਤੱਖ ਸਰੂਪ ਸਨ। ਆਪ ਨੇ ਪੂਰਨ ਪ੍ਰੇਮ ਅਤੇ ਕੁਰਬਾਨੀ ਦਾ ਮਾਰਗ ਰੁਸ਼ਨਾਇਆ ਹੈ। ਉਨ੍ਹਾਂ ਦੀ ਰੂਹਾਨੀ ਸ਼ਖਸੀਅਤ ਅਤੇ ਚਿਹਰੇ ਵਿੱਚੋਂ ਪ੍ਰੇਮ ਅਤੇ ਕੁਰਬਾਨੀ ਦੀ ਫੁਆਰ ਪੈਂਦੀ ਸੀ ਅਤੇ ਹਰ ਕੋਈ ਇਸ ਅੰਮ੍ਰਿਤ ਨਾਲ ਸਿੰਜਿਆ ਜਾਂਦਾ ਸੀ। ਇਹ ਸਾਧਾਰਨ ਰਮਜ਼ ਹੈ ਕਿ ਉਨ੍ਹਾਂ ਦੇ ਸ਼ਰਧਾਲੂ ਸਿੱਖ, ਜੀਅ-ਦਾਨ ਦੇਣ ਵਾਲੇ ਪ੍ਰੇਮ, ਕੁਰਬਾਨੀ ਦੀ ਉੱਚੀ ਭਾਵਨਾ ਅਤੇ ਸਵੈ-ਤਿਆਗ ਦੀ ਮਸਤੀ ਤੇ ਅਨੰਦ ਵਿੱਚ ਰੱਤੇ ਰਹਿੰਦੇ ਹਨ।

ਪ੍ਰੇਮ ਦੀ ਇਸ ਮਹਾਨ ਜਵਾਲਾ ਵਿੱਚ ਮਘਦੇ ਹੋਏ ਸਿੱਖਾਂ ਨੇ ਰੂਹਾਨੀ ਪ੍ਰੇਮ ਦੀਆਂ ਬੇਮਿਸਾਲ ਅਤੇ ਮਹਾਨ ਉਦਾਹਰਣਾਂ ਕਾਇਮ ਕੀਤੀਆਂ ਹਨ। ਭਾਈ ਮਤੀ ਦਾਸ, ਭਾਈ ਸਤੀ ਦਾਸ ਤੇ ਭਾਈ ਦਿਆਲਾ ਜੀ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਸਾਹਿਬ ਦੇ ਚਲਾਏ ਪ੍ਰੇਮ ਦੇ ਮਹਾਨ ਧਰਮ ਨੂੰ ਪਾਲਿਆ ਅਤੇ ਜੀਵਿਆ ਹੈ। ਪੰਜਾਂ ਪਿਆਰਿਆਂ ਨੇ ਪ੍ਰੇਮ ਦੀ ਸੂਲੀ ਉੱਤੇ ਆਪਣੇ ਸਿਰ ਵਾਰੇ ਹਨ। ਉਨ੍ਹਾਂ ਦੀ ਆਪਣੇ ਸਤਿਗੁਰੂ ਜੀ ਦੇ ਲਈ ਅਮੁੱਲ ਪ੍ਰੇਮ ਬਿਨਾਂ ਕੋਈ ਹੋਰ ਇੱਛਾ ਨਹੀਂ ਸੀ।

ਧਾਰਮਿਕ ਇਤਿਹਾਸ ਵਿੱਚ ਇਹ ਪਹਿਲੀ ਘਟਨਾ ਹੈ ਜਦੋਂ ਕਿ ਮਹਾਨ ਬਲੀਦਾਨ ਦੇ ਚਟਾਨ ਵਰਗੇ ਮਜ਼ਬੂਤ ਪਲੇਟਫਾਰਮ ਉੱਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰੇਮ ਦੇ ਇਸ ਮਹਾਨ ਧਰਮ ਦੀ ਬੁਨਿਆਦ ਰੱਖੀ ਗਈ ਹੋਵੇ।

**ਅਕਾਲ ਪੁਰਖ ਵਿੱਚ ਲੀਨ ਅਤੇ ਅਭੇਦ ਹੋਣ ਬਾਅਦ ਆਪ ਫਿਰ ਉਸ ਪਰਮ ਸਤਿ ਦੀ ਅਵਸੱਥਾ ਵਿੱਚੋਂ ਬਾਹਰ ਆਏ ਅਤੇ ਮਨੁੱਖੀ ਰੂਪ ਧਾਰ ਕੇ ਗੁਰੂ ਗੋਬਿੰਦ ਸਿੰਘ ਜੀ ਵਜੋਂ ਇਸ ਸੰਸਾਰ ਵਿੱਚ ਪ੍ਰਗਟ ਹੋਏ। ਗੁਰੂ ਸਾਹਿਬ ਨੇ ਇਹ ਰੂਪ ਰੂਹਾਨੀਅਤ ਅਤੇ ਦੈਵੀ ਪ੍ਰੇਮ ਦੇ ਅਸਗਾਹ ਸਾਗਰ ਵਿੱਚੋਂ ਧਾਰਿਆ ਸੀ। ਇਸ ਲਈ ਉਹ ਆਪ ਹੀ ਸਭ ਵਾਸਤੇ ਦੈਵੀ—ਪ੍ਰੇਮ ਦਾ ਕੇਂਦਰ ਅਤੇ ਧਿਆਨ ਬਿੰਦੂ ਬਣ ਗਏ। ਦੈਵੀ—ਪ੍ਰੇਮ ਦੀ ਇਸ ਮਘਦੀ ਅਗਨੀ ਵਿੱਚ ਹੀ ਪੰਜਾਂ ਪਿਆਰਿਆਂ ਨੇ ਆਪਣੇ ਸੀਸ ਸਤਿਗੁਰੂ ਜੀ ਅੱਗੇ ਅਰਪਣ ਕੀਤੇ ਸਨ।** ਬਾਅਦ ਵਿੱਚ ਹਜ਼ਾਰਾਂ ਪ੍ਰਾਣੀ ਜਾਤ-ਪਾਤ ਰੂਪ-ਰੰਗ ਤੇ ਧਰਮ—ਨਸਲ ਦੀ ਪਰਵਾਹ ਕੀਤੇ ਬਗ਼ੈਰ ਹੀ ਉਨ੍ਹਾਂ ਦੀ ਸ਼ਰਨ ਵਿੱਚ ਆ ਕੇ ਮਰਜੀਵੜੇ ਬਣ ਗਏ। ਆਉਣ ਵਾਲੇ ਸਮਿਆਂ ਵਿੱਚ ਵੀ ਉਨ੍ਹਾਂ ਦੇ ਪ੍ਰੇਮ ਹਿੱਤ, ਗੁਰੂ ਦੀ ਸ਼ਰਨ ਵਿੱਚ ਆ ਕੇ ਅਣਗਿਣਤ ਮਰਜੀਵੜੇ ਪੈਦਾ ਹੁੰਦੇ ਰਹਿਣਗੇ। ਇਹ ਗੁਰੂ ਸਾਹਿਬ ਦੇ ਵੱਡ ਪਰਤਾਪੀ, ਰੂਹਾਨੀ ਅਤੇ ਚਮਤਕਾਰੀ ਜੀਵਨ ਦੀ ਨਿਰਾਲੀ ਸ਼ਾਨ ਅਤੇ ਵਡਿਆਈ ਹੈ।

ਗੁਰੂ ਸਾਹਿਬ ਦੇ ਸ਼ਰਧਾਲੂਆਂ ਲਈ ਸ਼ਹਾਦਤ, ਉਨ੍ਹਾਂ ਦੇ ਪ੍ਰੇਮ ਦੀ ਮਹਾਨ ਸੂਰਤ, ਅਤਿ ਪਿਆਰਨ ਯੋਗ, ਪਰਮ ਪੂਜਨੀਕ-ਗੁਰੂ ਗੋਬਿੰਦ



ਸਿੰਘ ਜੀ ਪ੍ਰਤੀ ਸੱਚੇ ਅਤੇ ਸ਼ੁੱਧ ਪ੍ਰੇਮ ਨਾਲ ਭਰੇ ਦਿਲ ਦਾ ਆਪ ਮੁਹਾਰਾ ਵਹਾਓ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਦੀ ਖ਼ਾਤਰ ਆਪਣਾ ਸਰਬੰਸ ਵਾਰ ਦਿੱਤਾ। ਉਨ੍ਹਾਂ ਦੇ ਸਾਰੇ ਸ਼ਰਧਾਲੂ ਜਾਤ-ਪਾਤ, ਧਰਮ—ਨਸਲ ਤੇ ਰੂਪ ਰੰਗ ਦੀ ਪਰਵਾਹ ਕੀਤੇ ਬਗ਼ੈਰ ਆਪਣੇ ਪਰਮੇਸ਼ਰ ਰੂਪ—ਗੁਰੂ ਗੋਬਿੰਦ ਸਿੰਘ ਜੀ ਦੇ ਦਰ ਤੇ ਸਭ ਕੁਝ ਵਾਰਨ ਲਈ ਤੱਤਪਰ ਰਹਿੰਦੇ ਸਨ। ਇਹ ਗੁਰੂ ਸਾਹਿਬ ਦਾ ਇਲਾਹੀ ਕੌਤਕ ਸੀ ਕਿ ਉਨ੍ਹਾਂ ਨੇ ਹਰੇਕ ਸ਼ਰਧਾਲੂ ਦੇ ਅੰਦਰ ਇਹ ਭਾਵਨਾ ਪੈਦਾ ਕਰ ਦਿੱਤੀ। ਹਰੇਕ ਹਿਰਦੇ ਵਿੱਚ ਰੂਹਾਨੀ ਪਿਆਸ ਅਤੇ ਸ਼ਹਾਦਤ ਦੀ ਲੋਚਾ ਭਰ ਦਿੱਤੀ, ਜਿਸ ਦੀ ਪੂਰਤੀ ਲਈ ਉਹ ਸਿਮਰਨ ਕਰਦੇ ਰਹਿੰਦੇ ਸਨ।

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਮਹਾਨ ਰੂਹਾਨੀ ਆਸ਼ਕ ਭਾਈ ਘਨੱਈਆ ਜੀ ਨੇ, ਮਿੱਤਰਾਂ ਅਤੇ ਦੁਸ਼ਮਣਾ, ਸਭ ਉੱਪਰ ਪ੍ਰੇਮ ਦੇ ਅੰਮ੍ਰਿਤ ਦੀ ਵਰਖਾ ਕੀਤੀ ਸੀ। ਉਨ੍ਹਾਂ ਦੀਆਂ ਕਾਮਲ ਨਿਗਾਹਾਂ ਨੂੰ ਸਭ ਉੱਪਰ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪ੍ਰੇਮ ਦੀਆਂ ਕਿਰਨਾਂ ਪੈ ਰਹੀਆਂ ਨਜ਼ਰ ਆਉਂਦੀਆਂ ਸਨ। ਭਾਈ ਘਨੱਈਆ ਜੀ ਨੂੰ ਘਟ ਘਟ ਵਿਚੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਦਰਸ਼ਨ ਹੁੰਦੇ ਸਨ। ਇਸ ਲਈ ਭਾਈ ਘਨੱਈਆ ਜੀ ਦਾ ਗੁਰੂ-ਪ੍ਰੇਮ ਸਾਰੀ ਲੋਕਾਈ ਨਾਲ ਪ੍ਰੇਮ ਕਰ ਰਿਹਾ ਸੀ। ਇਸ ਪ੍ਰੇਮ ਦਾ ਪ੍ਰਭਾਵ ਅਤੇ ਰਸ ਸਦੀਵੀ ਸੀ। ਜਗਤ ਗੁਰੂ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਅਤੇ ਉਨ੍ਹਾਂ ਦੇ ਸਿੱਖਾਂ ਦਾ ਗੁਰੂ—ਪ੍ਰੇਮ ਸਾਰੀ ਦੁਨੀਆਂ ਵਾਸਤੇ ਇੱਕ ਹੀ ਭਾਈਚਾਰੇ ਵਜੋਂ ਵਹਿ ਰਿਹਾ ਸੀ।

**ਮਾਨਸ ਕੀ ਜਾਤ ਸਬੈ ਏਕੈ ਪਹਚਾਨਬੋ।।**

*ਗੁਰੂ ਗੋਬਿੰਦ ਸਿੰਘ ਸਾਹਿਬ*

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸੱਚੇ ਸਿੱਖਾਂ ਨੂੰ ਸਾਰੀ ਸ੍ਰਿਸ਼ਟੀ ਪ੍ਰਭੂ ਦਾ ਰੂਪ ਨਜ਼ਰ ਆਉਂਦੀ ਹੈ। ਉਹ ਕਣ- ਕਣ ਵਿੱਚੋਂ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਦਰਸ਼ਨ ਕਰਦੇ ਹਨ।

ਭਾਈ ਨੰਦ ਲਾਲ ਜੀ ਅਤੇ ਭਾਈ ਘਨੱਈਆ ਜੀ ਅੰਦਰ ਦਿੱਬ-ਦ੍ਰਿਸ਼ਟੀ ਅਤੇ ਸਰਬਤ ਦੇ ਭਲੇ ਦੀ ਬਿਰਤੀ ਕਿਵੇਂ ਪੈਦਾ ਹੋਈ? ਇਸ ਕਰਕੇ ਕਿ ਗੁਰੂ-ਪ੍ਰੇਮ ਵਿੱਚ ਰੰਗੀਆਂ ਰੂਹਾਂ ਪਰਮ ਪੁਰਖ ਗੁਰੂ

ਗੋਬਿੰਦ ਸਿੰਘ ਸਾਹਿਬ ਦੇ ਚਰਨਾਂ ਨਾਲ ਜੁੜੀਆਂ ਹੋਈਆਂ ਸਨ। ਪਰਮ ਪਿਆਰੇ ਸਤਿਗੁਰੂ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪ੍ਰਤੀ ਅਥਾਹ ਨਿਸ਼ਚੇ ਅਤੇ ਪਿਆਰ ਨੇ ਉਨ੍ਹਾਂ ਦੇ ਪਾਕ ਹਿਰਦਿਆਂ ਅੰਦਰ ਦਿੱਬ-ਦ੍ਰਿਸ਼ਟੀ ਅਤੇ ਸਰਬੱਤ ਦੇ ਭਲੇ ਦੀਆਂ ਭਾਵਨਾਵਾਂ ਨੂੰ ਜਾਗ੍ਰਤ ਕੀਤਾ ਹੋਇਆ ਸੀ।

ਜਗਤ ਗੁਰੂ, ਗੁਰੂ ਗੋਬਿੰਦ ਸਿੰਘ ਸਾਹਿਬ ਆਪਣੇ ਰੱਬੀ ਪ੍ਰੇਮੀਆਂ ਨੂੰ ਭਿੰਨ ਭਿੰਨ ਰੂਪਾਂ ਵਿੱਚ ਇੱਕ ਅਕਾਲ ਪੁਰਖ ਦੀ ਜੋਤ ਵੇਖਣ ਲਈ ਸਮਦ੍ਰਿਸ਼ਟੀ ਦੀ ਦਾਤ ਬਖਸ਼ਦੇ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਦਿੱਬ-ਦ੍ਰਿਸ਼ਟੀ ਤੇ ਸਰਬੱਤ ਦੇ ਭਲੇ ਦੇ ਅਟੱਲ ਤੇ ਅਖੰਡ ਸਿਧਾਂਤ ਦੀ ਸਿਰਜਣਾ ਕਰਦੇ ਹਨ।

**ਗੋਬਿੰਦ-ਪ੍ਰੇਮ ਵਿੱਚ ਰੰਗੇ ਹੋਏ ਭਾਈ ਨੰਦ ਲਾਲ ਜੀ ਅਤੇ ਭਾਈ ਘਨੱਈਆ ਜੀ ਨੂੰ ਕਣ-ਕਣ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ ਦੇ ਹੀ ਦਰਸ਼ਨ ਹੋ ਰਹੇ ਸਨ। ਉਨ੍ਹਾਂ ਨੂੰ ਮਿਤਰਾਂ ਅਤੇ ਦੁਸ਼ਮਣਾਂ ਵਿੱਚੋਂ ਵੀ ਗੁਰੂ ਗੋਬਿੰਦ ਸਿੰਘ ਜੀ ਦੀ ਰੱਬੀ ਜੋਤ ਵਿਖਾਈ ਦਿੰਦੀ ਸੀ। ਗੁਰੂ ਗੋਬਿੰਦ ਸਿੰਘ ਸਾਹਿਬ ਘਟ ਘਟ ਵਿੱਚ ਬਿਰਾਜ ਰਹੇ ਹਨ। ਆਪ ਸਾਰੇ ਬ੍ਰਹਿਮੰਡ ਵਿੱਚ ਵਿਆਪਕ ਤੇ ਹਾਜ਼ਰ ਨਾਜ਼ਰ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪ੍ਰੇਮੀਆਂ ਦੀ ਇਹ ਪ੍ਰੇਮ ਸ਼ਕਤੀ (Love Force) ਸਾਰੀ ਮਾਨਵ ਜਾਤੀ ਲਈ ਸਹਿਜ ਸੁਭਾ ਵਹਿ ਰਹੀ ਹੈ।**

**ਇਹ ਦੈਵੀ ਪ੍ਰੇਮੀ ਦੇ ਪ੍ਰਭੂ ਪ੍ਰੀਤਮ ਨਾਲ ਦੈਵੀ ਪ੍ਰੇਮ ਹੋਣ ਦੀ ਪਹਿਚਾਣ ਹੈ। ਇਹ ਉਸ ਮਾਲਕ ਦੀ ਕਾਇਨਾਤ ਨਾਲ ਪ੍ਰੇਮ ਹੋਣ ਦੀ ਨਿਸ਼ਾਨੀ ਹੈ। ਇਹੋ ਪ੍ਰੇਮ ਸਾਰੀ ਕਾਇਨਾਤ ਨੂੰ ਆਪਣੀ ਪ੍ਰੇਮ ਗਲਵਕੜੀ ਵਿੱਚ ਲੈ ਰਿਹਾ ਹੈ।**

**ਭਾਈ ਨੰਦ ਲਾਲ ਜੀ ਅਤੇ ਭਾਈ ਘਨੱਈਆ ਜੀ ਸਹੀ ਅਰਥਾਂ ਵਿੱਚ ਅਕਾਲ-ਪੁਰਖ ਦੀ ਕਿਰਪਾ ਦੇ ਮਹਾਨ ਪਾਤਰ ਸਨ। ਉਨ੍ਹਾਂ ਨੇ ਕਣ-ਕਣ ਵਿੱਚ ਪਸਰ ਰਹੇ, ਪਰਮ ਸਤਿ ਸਰੂਪ, ਆਤਮਾਵਾਂ ਦੀ ਆਤਮਾਂ ਅਤੇ ਲੱਖਾਂ ਲੋਕਾਂ ਦੇ ਨੇਤਰਾਂ ਦੀ ਜੋਤ, ਮਹਾਨ ਗੁਰੂ**



**ਤੇਗ ਬਹਾਦਰ ਸਾਹਿਬ ਜੀ ਦੇ ਸਪੁੱਤਰ—ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਰਤੱਖ ਦਰਸ਼ਨ ਦੀਦਾਰ ਅਤੇ ਅਰਾਧਨਾ ਕੀਤੀ ਸੀ। ਗੁਰੂ ਸਾਹਿਬ ਦੇ ਦਰਸ਼ਨ ਦੀਦਾਰ ਅਤੇ ਅਰਾਧਨਾ ਹੀ ਉਨ੍ਹਾਂ ਦੀ ਜ਼ਿੰਦਗੀ ਦੀ ਸਭ ਤੋਂ ਵੱਡੀ ਖੁਸ਼ੀ ਸੀ।**

**ਰੂਹ ਦਰ ਹਰ ਜਿਸਮ ਗੁਰੂ ਗੋਬਿੰਦ ਸਿੰਘ।।**
**ਨੂਰ ਦਰ ਹਰ ਚਸ਼ਮ ਗੁਰੂ ਗੋਬਿੰਦ ਸਿੰਘ।।**

*ਭਾਈ ਨੰਦ ਲਾਲ ਜੀ*

**ਗੁਰੂ ਗੋਬਿੰਦ ਸਿੰਘ ਸਾਹਿਬ ਹਰੇਕ ਜਿਸਮ ਦੀ ਰੂਹ ਹਨ। ਗੁਰੂ ਗੋਬਿੰਦ ਸਿੰਘ ਸਾਹਿਬ ਸਭ ਦੇ ਨੇਤਰਾਂ ਦੀ ਜੋਤ ਹਨ।**

ਪ੍ਰੇਮ ਦੇ ਇਸ ਧਰਮ ਅਨੁਸਾਰ ਸਭ ਵਿੱਚ ਇੱਕੋ ਜੋਤ ਪਸਰ ਰਹੀ ਹੈ। ਇਸ ਪ੍ਰੇਮ-ਧਰਮ ਵਿੱਚ ਹਰ ਇੱਕ ਪ੍ਰਾਣੀ ਵਿੱਚ ਅਤੇ ਹਰੇਕ ਵਸਤੂ ਵਿੱਚ ਰੱਬੀ ਹੋਂਦ ਦਾ ਅਨੁਭਵ ਹੁੰਦਾ ਹੈ।

**ਸਭ ਮਹਿ ਜੋਤਿ ਜੋਤਿ ਹੈ ਸੋਇ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ -663*

ਪਰਮਾਤਮਾ ਪ੍ਰੇਮ ਹੈ, ਪ੍ਰੇਮ ਹੀ ਪਰਮਾਤਮਾ ਹੈ। ਪਰਮਾਤਮਾ ਪ੍ਰੇਮ ਦਾ ਹੀ ਰੂਪ ਧਾਰ ਕੇ ਆਉਂਦਾ ਹੈ। ਉਹ ਪ੍ਰੇਮ ਦਾ ਮੁਜੱਸਮਾ ਹੈ। ਇਹੋ ਪ੍ਰੇਮ-ਸ਼ਕਤੀ ਗੁਰੂ ਨਾਨਕ ਸਾਹਿਬ ਜੀ ਦੇ ਸਮੇਂ ਤੋਂ ਆਦਮਖੋਰਾਂ, ਕਾਤਲਾਂ, ਡਾਕੂਆਂ, ਧਾੜਵੀਆਂ ਅਤੇ ਗੁਨਾਹਗਾਰਾਂ ਨੂੰ ਧਰਮੀ ਮਨੁੱਖ ਬਣਾ ਰਹੀ ਹੈ।

**ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ।।**
**ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 272*

ਬ੍ਰਹਮ ਗਿਆਨੀ ਸਭ ਉੱਪਰ ਮਿਹਰਾਂ ਦੀ ਵਰਖਾ ਕਰਦਾ ਹੈ। ਬ੍ਰਹਮ ਗਿਆਨੀ ਤੋਂ ਕਿਸੇ ਦਾ ਬੁਰਾ ਹੋ ਹੀ ਨਹੀਂ ਸਕਦਾ।

**ਸੱਚਾ ਸਿੱਖ ਗੁਰੂ ਦੀ ਤਨ,ਮਨ ਧਨ ਨਾਲ ਸੇਵਾ ਕਰਦਾ ਹੈ।**

ਅਜਿਹਾ ਸਿੱਖ ਹੀ ਸ਼ੁੱਧ ਅਤੇ ਡੂੰਘੇ ਪ੍ਰੇਮ ਦੀ ਅਵੱਸਥਾ ਵਿੱਚ ਹੋਣ ਕਰਕੇ ਜਾਗ ਰਿਹਾ ਹੁੰਦਾ ਹੈ। ਉਸ ਦੀ ਆਪਣੀ ਅਲਹਿਦਾ ਹੋਂਦ ਅਤੇ ਪਹਿਚਾਣ ਨਹੀਂ ਹੁੰਦੀ। ਗੁਰੂ—ਪ੍ਰੇਮ ਦੀ ਇਸ ਦੈਵੀ ਅਵੱਸਥਾ ਵਿੱਚ ਉਸ ਨੂੰ ਸਾਰੇ ਸੰਸਾਰ ਦਾ ਰਾਜ ਭਾਗ ਵੀ ਤੁੱਛ ਵਸਤੂ ਲੱਗਣ ਲੱਗ ਪੈਂਦਾ ਹੈ। ਇਸ ਵੱਡਭਾਗੀ ਅਵੱਸਥਾ ਵਿੱਚ ਸਤਿਗੁਰੂ ਜੀ ਲਈ ਸ਼ੁੱਧ ਅਤੇ ਨਿਸ਼ਕਾਮ ਪ੍ਰੇਮ ਤੋਂ ਬਗੈਰ ਕੋਈ ਵੀ ਇੱਛਾ ਨਹੀਂ ਰਹਿੰਦੀ। ਉਸ ਦੇ ਸ਼ੁੱਧ ਪ੍ਰੇਮ ਵਿੱਚ ਕੋਈ ਅਸ਼ੁੱਧਤਾ ਨੇੜੇ ਨਹੀਂ ਢੁੱਕਦੀ। ਪਰਮਾਤਮਾ ਦੇ ਸੱਚੇ ਸੇਵਕ ਅਤੇ ਸੱਚੇ ਸਿੱਖ ਦੀ ਰੂਹਾਨੀ ਅਵੱਸਥਾ ਏਨੀ ਕਮਾਲ ਦੀ ਨਿਰਾਲੀ ਅਤੇ ਅਨੰਦਮਈ ਹੁੰਦੀ ਹੈ। ਇਹ ਪ੍ਰਭੂ ਭਗਤਾਂ ਦੇ ਰੂਹਾਨੀ ਪ੍ਰੇਮ ਵਿੱਚ ਪੂਰੀ ਤਰ੍ਹਾਂ ਰੰਗੇ ਹੋਣ ਦੀ ਰੂਹਾਨੀ ਅਵੱਸਥਾ ਹੈ। ਅਜਿਹੇ ਸਿੱਖਾਂ ਦਾ ਹਿਰਦਾ ਗੁਰੂ-ਪ੍ਰੇਮ ਵਿੱਚ ਪੂਰੀ ਤਰ੍ਹਾਂ ਜਗ ਮਗਾ ਰਿਹਾ ਹੁੰਦਾ ਹੈ;

**ਸਾਚੀ ਪ੍ਰੀਤਿ ਨ ਤੁਟਈ ਪਿਆਰੇ, ਜੁਗੁ ਜੁਗੁ ਰਹੀ ਸਮਾਇ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 431-32*

ਸ੍ਰੀ ਗੁਰੂ ਅਰਜਨ ਸਾਹਿਬ ਫ਼ੁਰਮਾਉਦੇ ਹਨ;

ਸੱਚੇ ਪ੍ਰੇਮ ਦੀ ਕੋਈ ਸੀਮਾ ਨਹੀਂ ਹੁੰਦੀ । ਇਹ ਜੁੱਗਾਂ ਜੁਗਾਂਤਰਾਂ ਤੱਕ ਸਥਿਰ ਰਹਿੰਦਾ ਹੈ।

ਰੂਹਾਨੀ ਪ੍ਰੇਮ ਜਾਂ ਸ਼ੁੱਧ ਪ੍ਰੇਮ ਮਨ ਦੀ ਕੋਈ ਥੋੜ੍ਹਾ ਚਿਰ ਅਵੱਸਥਾ ਨਹੀਂ ਹੁੰਦੀ ਅਤੇ ਨਾ ਹੀ ਇਹ ਕੋਈ ਵਕਤੀ-ਨਜ਼ਾਰਾ ਹੁੰਦਾ ਹੈ। ਇਹ ਪ੍ਰੇਮ-ਰਸ ਤਾਂ ਰੂਹ ਦੀ ਅਨੰਦਮਈ ਅਵੱਸਥਾ ਦਾ ਨਿਰੰਤਰ ਪ੍ਰਵਾਹ ਹੈ। ਇਹ ਆਤਮਾ ਦਾ ਸਦੀਵੀ ਹੁਲਾਸ ਹੈ, ਇਹ ਪ੍ਰੇਮ ਪੀਂਘ ਜੁੱਗਾਂ ਜੁਗਾਂਤਰਾਂ ਤੱਕ ਚਲਦੀ ਰਹਿੰਦੀ ਹੈ।

**ਅੰਮ੍ਰਿਤਾ ਪ੍ਰਿਆ ਬਚਨ ਤੁਹਾਰੇ।। ਅਤਿ ਸੁੰਦਰ ਮਨਮੋਹਨ ਪਿਆਰੇ, ਸਭਹੂ ਮਧਿ ਨਿਰਾਰੇ।।੧।। ਰਹਾਉ।। ਰਾਜੁ ਨ ਚਾਹਉ, ਮੁਕਤਿ ਨ ਚਾਹਉ, ਮਨਿ ਪ੍ਰੀਤਿ ਚਰਨ ਕਮਲਾਰੇ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 534*



ਸ੍ਰੀ ਗੁਰੂ ਅਰਜਨ ਸਾਹਿਬ ਫ਼ੁਰਮਾਉਦੇ ਹਨ:

ਮੇਰੇ ਪਿਆਰੇ ਪ੍ਰਭੂ ਜੀ ਦੇ ਬਚਨ ਅੰਮ੍ਰਿਤ ਭਰਪੂਰ ਹਨ। ਹੇ ਮੇਰੇ ਪਿਆਰੇ ਪ੍ਰਭੂ ਜੀ! ਤੁਸੀਂ ਅਤਿ ਮਨ ਮੋਹਣੇ, ਪਿਆਰੇ ਅਤੇ ਸਭ ਤੋਂ ਸੋਹਣੇ ਹੋ। ਤੁਸੀਂ ਘਟ ਘਟ ਵਿੱਚ ਨਿਰਾਲੇ ਢੰਗ ਨਾਲ ਵਸ ਰਹੇ ਹੋ। ਤੇਰੇ ਸੱਚੇ ਪ੍ਰੇਮੀ ਨੂੰ ਰਾਜ ਅਤੇ ਸ਼ਕਤੀ ਦੀ ਜ਼ਰਾ ਵੀ ਕਸ਼ਿਸ਼ ਨਹੀਂ, ਕੋਈ ਇੱਛਾ ਨਹੀਂ। ਤੇਰਾ ਸੱਚਾ ਆਸ਼ਕ ਤੇਰੇ ਸੱਚੇ ਪ੍ਰੇਮ ਵਿੱਚ ਰੰਗਿਆ ਹੋਇਆ ਤੇਰੇ ਚਰਨ ਕਮਲਾਂ ਨਾਲ ਹਰ ਵੇਲੇ ਹੀ ਲਿਪਟਿਆ ਰਹਿੰਦਾ ਹੈ।

ਸਿੱਖ ਲਈ ਤਾਂ ਸਤਿਗੁਰੂ ਜੀ ਦਾ ਪ੍ਰੇਮ ਹੀ ਸਭ ਤੋਂ ਅਮੋਲਕ ਇੱਛਾ ਹੈ। ਪ੍ਰੇਮ ਵਿੱਚ ਰੰਗੇ ਹੋਏ ਸੱਚੇ ਪ੍ਰੇਮੀ ਨੂੰ ਦੁਨਿਆਵੀ ਰਾਜ ਦੇ ਲੁਭਾਉਣੇ ਲਾਲਚਾਂ ਅਤੇ ਮੁਕਤੀ ਦੀ ਵੀ ਪਰਵਾਹ ਨਹੀਂ ਹੁੰਦੀ। ਸਿੱਖ ਵਾਸਤੇ ਤਾਂ ਆਪਣੇ ਪਿਆਰੇ ਸਤਿਗੁਰੂ ਜੀ ਦੇ ਝਲਕ ਮਾਤਰ ਦਰਸ਼ਨ ਹੀ ਚਾਰ ਪਦਾਰਥਾਂ—ਧਰਮ, ਅਰਥ, ਕਾਮ ਤੇ ਮੋਖ ਦੇ ਸੁੱਖਾਂ ਤੋਂ ਵਧੇਰੇ ਦੁਰਲੱਭ ਹਨ। ਸਿੱਖ ਵਾਸਤੇ ਪ੍ਰੇਮ ਹੀ ਜੀਵਨ ਦਾ ਆਧਾਰ ਹੈ, ਪ੍ਰੇਮ ਹੀ ਵਰਨ ਹੈ, ਪ੍ਰੇਮ ਹੀ ਆਸ਼ਰਮ ਅਤੇ ਪ੍ਰੇਮ ਹੀ ਜੀਵਨ ਦਾ ਉਦੇਸ਼ ਹੈ। ਸਿੱਖ ਦੀ ਪਰਮ ਇੱਛਾ ਇਹੋ ਹੁੰਦੀ ਹੈ ਕਿ ਉਹ ਸਦੀਵੀ ਤੌਰ ਤੇ ਆਪਣੇ ਗੁਰੂ ਦੇ ਚਰਨ ਕਮਲਾਂ ਵਿੱਚ ਸਮਾ ਜਾਵੇ। ਦੈਵੀ ਪ੍ਰੇਮ ਦਾ ਅਨੰਦ ਵਕਤੀ ਨਹੀਂ ਹੁੰਦਾ, ਇਹ ਪ੍ਰੇਮ ਘੱਟਦਾ ਵੱਧਦਾ ਨਹੀਂ। ਵੱਡਭਾਗੀ ਰੂਹਾਂ ਇਸ ਅਨੰਦਮਈ ਅਵੱਸਥਾ ਵਿੱਚ ਜੁੱਗਾਂ-ਜੁਗਾਂਤਰਾਂ ਤੱਕ ਲੀਨ ਰਹਿੰਦੀਆਂ ਹਨ। ਇਹ ਰਸ ਨਿਰੰਤਰ ਵਹਿੰਦਾ ਹੈ। ਇਸ ਵਿੱਚ ਤੋਟ ਨਹੀਂ ਆਉਂਦੀ।

ਪਿਆਰੇ ਗੁਰੂ ਪ੍ਰਮੇਸ਼ਰ ਦੇ ਸੱਚੇ ਸਿੱਖ ਅਤੇ ਉਸਦੇ ਸੱਚੇ ਆਸ਼ਕ ਦਾ ਇੱਕੋ ਇੱਕ ਪਦਾਰਥ ਹੈ, ਉਹ ਹੈ ਪ੍ਰੇਮ। ਉਸਦਾ ਇੱਕੋ ਇੱਕ ਵਰਨ ਹੈ, ਉਹ ਹੈ ਪ੍ਰੇਮ। ਉਸ ਦਾ ਇੱਕੋ ਇੱਕ ਆਸ਼ਰਮ ਹੈ, ਉਹ ਹੈ ਪ੍ਰੇਮ। ਉਸ ਦਾ ਇੱਕੋ ਇੱਕ ਧਰਮ ਹੈ, ਉਹ ਹੈ ਪ੍ਰੇਮ। ਉਸ ਦੀ ਇੱਕੋ ਇੱਕ ਬੋਲੀ ਹੈ, ਉਹ ਹੈ ਪ੍ਰੇਮ। ਉਸ ਦਾ ਇੱਕੋ ਇੱਕ ਨਸ਼ਾ ਹੈ, ਉਹ ਹੈ ਪ੍ਰੇਮ। ਉਸ ਦੀ ਇੱਕੋ ਇੱਕ ਜ਼ਿੰਦਗੀ ਹੈ, ਉਹ ਹੈ ਪ੍ਰੇਮ। ਉਸ ਦਾ ਇੱਕੋ ਇੱਕ ਜ਼ਹੂਰ ਹੈ, ਉਹ ਹੈ ਪ੍ਰੇਮ। ਉਸ ਦਾ ਇੱਕੋ

**ਇੱਕ ਸੁਭਾਉ ਹੈ, ਉਹ ਹੈ ਪ੍ਰੇਮ। ਉਸ ਦੀ ਇੱਕੋ ਇੱਕ ਮੌਤ ਹੈ, ਉਹ ਹੈ ਗੁਰੂ ਦੇ ਚਰਨਾਂ ਵਿੱਚ ਪ੍ਰੇਮ ਭਰੀ ਸ਼ਹਾਦਤ।**

ਸੱਚਾ ਸਿੱਖ ਪ੍ਰੇਮਾ–ਭਗਤੀ ਦੇ ਸਾਗਰ ਵਿੱਚ ਸਦਾ ਹੀ ਤਾਰੀਆਂ ਲਾਉਂਦਾ ਰਹਿੰਦਾ ਹੈ। ਉਸ ਦਾ ਹਿਰਦਾ ਗੁਰੂ ਪ੍ਰੇਮ ਤੇ ਗੁਰੂ–ਭਗਤੀ ਨਾਲ ਪਵਿੱਤਰ ਹੋ ਚੁੱਕਾ ਹੁੰਦਾ ਹੈ। ਆਪਣੀ ਰਸਨਾ ਨਾਲ ਗੁਰੂ ਦਾ ਨਾਮ ਜਪਣ ਤੇ ਕਮਾਈ ਕਰਨ ਕਰਕੇ ਉਹ ਇਸ ਅਮੋਲਕ ਪ੍ਰੇਮ-ਰਸ ਵਿੱਚ ਲੀਨ ਰਹਿੰਦਾ ਹੈ। ਉਹ ਆਪਣੇ ਗੁਰੂ ਦੀ ਨਿਰੰਕਾਰੀ ਸੂਰਤ ਦੇ ਦਰਸ਼ਨ ਕਰਕੇ ਆਪਣੇ ਨੇਤਰਾਂ ਰਾਹੀਂ ਪ੍ਰੇਮ-ਰਸ ਚੱਖਦਾ ਹੈ। ਇਸ ਅਵੱਸਥਾ ਵਿੱਚ ਉਸ ਨੂੰ ਸਭ ਵਸਤਾਂ ਵਿੱਚੋਂ ਮਿੱਠੇ ਨਾਮ ਦੀ ਧੁਨੀ ਹੀ ਸੁਣਾਈ ਦਿੰਦੀ ਹੈ। ਉਸ ਦਾ ਹਿਰਦਾ ਗੁਰੂ ਦੀ ਭਗਤੀ ਅਤੇ ਸਿਮਰਨ ਵਿੱਚ ਲੀਨ ਰਹਿੰਦਾ ਹੈ। ਗੁਰੂ ਭਗਤੀ ਵਿੱਚ ਰਹਿਣ ਕਾਰਨ ਉਸ ਨੂੰ ਸਭ ਪਾਸੇ ਗੁਰੂ ਦੇ ਹੀ ਦਰਸ਼ਨ ਹੁੰਦੇ ਹਨ। ਉਸ ਨੂੰ ਸਾਰੇ ਬ੍ਰਹਿਮੰਡ ਵਿੱਚ ਗੁਰੂ ਹੀ ਨਜ਼ਰ ਆ ਰਿਹਾ ਹੁੰਦਾ ਹੈ। ਭਗਤ ਨਾਮ ਦੇਵ ਨੂੰ ਇਸ ਰੂਹਾਨੀ ਅਵੱਸਥਾ ਵਿੱਚ ਸਾਰੀ ਸ੍ਰਿਸ਼ਟੀ ਵਿੱਚੋਂ ਗੋਬਿੰਦ ਦੇ ਦਰਸ਼ਨ ਹੁੰਦੇ ਹਨ। ਇਸੇ ਰੂਹਾਨੀ ਅਵੱਸਥਾ ਵਿੱਚ ਭਾਈ ਘਨੱਈਆ ਜੀ ਤੇ ਭਾਈ ਨੰਦ ਲਾਲ ਜੀ ਨੂੰ ਸਭ ਵਿੱਚੋਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੁੰਦੇ ਸਨ।

**ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀਂ ਕੋਈ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 485*

**ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭਿ ਮਹਿ ਰਹਿਆ ਸਮਾਇ।।**
**ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 49*

ਗੁਰੂ ਮਹਾਨ ਦਾਤਾ ਹੈ। ਉਹ ਪਰਮ ਪੁਰਖ **ਸਭ ਵਿੱਚ ਵਿਆਪ ਰਿਹਾ ਹੈ।** ਗੁਰੂ ਆਤਮਾਂ ਦੀ ਆਤਮਾਂ ਹੈ, ਗੁਰੂ ਜੋਤ ਹੈ, ਗੁਰੂ ਘਟ ਘਟ ਵਿੱਚ ਵਸ ਰਿਹਾ ਹੈ। ਗੁਰੂ ਪਰਮ ਪੁਰਖ ਅਤੇ ਸਰਬ ਗਿਆਤਾ ਹੈ। ਗੁਰੂ ਪਾਰਬ੍ਰਹਮ ਤੇ ਪਰਵਰਦਗਾਰ ਹੈ। ਉਹ ਡੁੱਬਦੀਆਂ ਰੂਹਾਂ ਨੂੰ ਬਚਾਉਂਦਾ ਹੈ।



**ਸਤਿਗੁਰੁ ਮੇਰਾ ਸਦਾ ਸਦਾ ਨਾ ਆਵੈ ਨਾ ਜਾਇ।।**
**ਓਹੁ ਅਬਿਨਾਸੀ ਪੁਰਖੁ ਹੈ ਸਭ ਮਹਿ ਰਹਿਆ ਸਮਾਇ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 758-59*

ਗੁਰੂ ਗੋਬਿੰਦ ਸਿੰਘ ਸਾਹਿਬ ਸਾਰੇ ਬ੍ਰਹਿਮੰਡ ਵਿੱਚ ਵਿਆਪਕ ਹਨ। ਭਾਈ ਨੰਦ ਲਾਲ ਜੀ ਤੇ ਭਾਈ ਘਨੱਈਆ ਜੀ ਨੂੰ ਹਰ ਪਾਸੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੁੰਦੇ ਸਨ।

ਨੋਟ :

**ਸਾਧ ਸੰਗਤ ਜੀ, ਮੇਰੇ ਪਿਆਰੇ ਸਤਿਗੁਰੂ, ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪ੍ਰੇਮ ਹੀ ਪ੍ਰੇਮ ਹਨ। ਮੇਰੇ ਸਤਿਗੁਰੂ ਆਪ ਹੀ ਉਹ ਪਰਮ ਪੁਰਖ ਤੇ ਅਬਿਨਾਸੀ ਪੁਰਖ ਪਾਰਬ੍ਰਹਮ ਹਨ, ਜਿਹੜੇ ਸਭ ਦੇ ਵਿੱਚ ਸਮਾਏ ਹੋਏ ਹਨ। ਜਿਨ੍ਹਾਂ ਦੇ ਮੇਰੇ ਪੂਜਯ ਭਾਈ ਨੰਦ ਲਾਲ ਜੀ ਅਤੇ ਭਾਈ ਘਨੱਈਆ ਜੀ ਨੂੰ ਹਰੇਕ ਵਿੱਚ ਅਤੇ ਹਰ ਜਗ੍ਹਾ ਦਰਸ਼ਨ ਹੋ ਰਹੇ ਹਨ।**

**ਧੰਨ ਗੁਰੂ ਗੋਬਿੰਦ ਸਿੰਘ ਸਾਹਿਬ।**
**ਧੰਨ ਗੁਰੂ ਗੋਬਿੰਦ ਸਿੰਘ ਸਾਹਿਬ।**
**ਧੰਨ ਗੁਰੂ ਗੋਬਿੰਦ ਸਿੰਘ ਸਾਹਿਬ।**

# ਖਾਲਸੇ ਦੀ ਸਿਰਜਣਾ

ਗੁਰੂ ਗੋਬਿੰਦ ਸਿੰਘ ਜੀ ਦੀ ਪੁਕਾਰ ਸੁਣ ਕੇ ਦੂਰ ਦੂਰ ਤੋਂ ਸ਼ਰਧਾਲੂ ਜਨ ਕਿਸੇ ਖ਼ੁਦਾਈ ਉਤਸ਼ਾਹ ਵਿੱਚ ਗੁਰੂ ਜੀ ਦੇ ਹਜ਼ੂਰ ਜੁੜੇ ਬੈਠੇ ਸਨ। ਉਨ੍ਹਾਂ ਦੇ ਦਿਲਾਂ ਅੰਦਰ, ਆਪਣੇ ਨੌਜੁਆਨ ਵਰੇਸ ਦੇ ਸਤਿਗੁਰੂ ਜੀ ਦੀ ਦੈਵੀ ਪੁਕਾਰ ਤੇ ਇਲਾਹੀ ਸੰਦੇਸ਼ ਸੁਣਨ ਲਈ, ਇੱਕ ਖੁਸ਼ੀ ਭਰੀ ਉਤਸੁਕਤਾ ਫੈਲੀ ਹੋਈ ਸੀ। ਸੰਗਤਾਂ ਵਿੱਚ ਬੇਸ਼ੁਮਾਰ ਰੂਹਾਨੀ ਜੋਸ਼ ਠਾਠਾਂ ਮਾਰ ਰਿਹਾ ਸੀ। ਹਰ ਕਿਸੇ ਨੂੰ ਆਸ ਸੀ ਕਿ ਅੱਜ ਗੁਰੂ ਜੀ ਕੋਈ ਵਿਲੱਖਣ, ਇਲਾਹੀ ਪੈਗਾਮ ਦੇਣਗੇ। ਤਦ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਧੁਰ ਦਰਗਾਹੋਂ ਨਿਸ਼ਚਤ ਯੋਜਨਾ ਨੂੰ ਅਜਿਹੇ ਨਿਰਾਲੇ ਢੰਗ ਨਾਲ ਪੇਸ਼ ਕੀਤਾ, ਜਿਸ ਦੀ ਰੂਹਾਨੀ ਅਤੇ ਮਾਨਵ ਇਤਿਹਾਸ ਅੰਦਰ ਕੋਈ ਹੋਰ ਮਿਸਾਲ ਨਹੀਂ ਮਿਲ ਸਕਦੀ। ਗੁਰੂ ਗੋਬਿੰਦ ਸਿੰਘ ਸਾਹਿਬ ਗੁਰੂ ਨਾਨਕ ਸਾਹਿਬ ਦੇ ਇਲਾਹੀ ਬਚਨਾਂ ਨੂੰ ਅਸਲੀ ਰੂਪ ਵਿੱਚ ਸਿਰਜ ਕੇ ਦਰਸਾਉਣਾ ਚਾਹੁੰਦੇ ਸਨ।

**ਜਉ ਤਉ ਪ੍ਰੇਮ ਖੇਲਣ ਕਾ ਚਾਉ।। ਸਿਰੁ ਧਰਿ ਤਲੀ ਗਲੀ ਮੇਰੀ ਆਉ।।**

**ਇਤੁ ਮਾਰਗਿ ਪੈਰੁ ਧਰੀਜੈ।। ਸਿਰੁ ਦੀਜੈ ਕਾਣਿ ਨ ਕੀਜੈ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 1412*

ਗੁਰੂ ਨਾਨਕ ਸਾਹਿਬ ਫ਼ੁਰਮਾਉਂਦੇ ਹਨ;

ਜੇ ਤੁਹਾਨੂੰ ਪ੍ਰੇਮ ਖੇਡ ਖੇਡਣ ਦੀ ਲੋਚਾ ਹੈ, ਤਾਂ ਸਿਰ ਤਲੀ ਤੇ ਰੱਖ ਕੇ ਇਸ ਮਾਰਗ ਵਿੱਚ ਸ਼ਾਮਲ ਹੋ ਜਾਓ। ਇਸ ਪ੍ਰੇਮ ਮਾਰਗ ਤੇ ਤੁਰਨ ਲਈ ਸਿਰ ਭੇਟਾ ਕਰਨਾ ਪਵੇਗਾ, ਸਭ ਕੁਝ ਦਾ ਮੋਹ ਤਿਆਗਣਾ ਪਵੇਗਾ। **ਜੇ ਇਸ ਰੂਹਾਨੀ ਮਾਰਗ ਦੀ ਲੋਚਾ ਅਤੇ ਇਸ ਲਈ ਪਿਆਰ ਹੈ ਤਾਂ ਫਿਰ ਜੀਵਨ ਨਾਲੋਂ ਮਰਨ ਨੂੰ ਤਰਜੀਹ ਦੇਣੀ ਪਵੇਗੀ।** ਕੁਰਬਾਨੀ ਨਾਲ ਪਿਆਰ ਰੱਖਣਾ ਅਤੇ ਦੁੱਖ ਵਿੱਚ ਵੀ ਅਨੰਦਿਤ ਰਹਿਣਾ, ਇਹ ਰੂਹਾਨੀ ਵਿਸਮਾਦ ਵਾਲੀ ਅਵੱਸਥਾ ਦੀ ਮੁੱਢਲੀ ਸ਼ਰਤ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਆਪਣੀ ਇਲਾਹੀ ਬਾਣੀ ਨੂੰ ਇਸ ਧਰਤੀ ਤੇ ਉਤਾਰਨ ਦਾ ਢੰਗ ਬਹੁਤ ਨਿਰਾਲਾ ਅਤੇ ਵਿਲੱਖਣ ਸੀ। ਸਾਡੇ ਗੁਰੂ ਸਾਹਿਬ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਰਸ਼ੋਂ ਉਤਾਰੇ ਅੰਮ੍ਰਿਤ ਬਚਨਾਂ ਦਾ ਸਾਗਰ ਹਨ। ਅੱਜ ਦੇ ਸ਼ੁਭ ਦਿਹਾੜੇ ਤੇ ਸਾਡੇ ਮਹਾਨ ਅਵਤਾਰ, ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਪੈਰੋਕਾਰਾਂ ਨੂੰ ਅਥਾਹ ਰੂਹਾਨੀ ਸ਼ਕਤੀਆਂ ਅਤੇ ਰੂਹਾਨੀ ਸਮਰੱਥਾ ਨਾਲ ਮਾਲਾ ਮਾਲ ਕੀਤਾ ਸੀ;

**ਪਹਿਲਾ ਮਰਣੁ ਕਬੂਲਿ, ਜੀਵਣ ਕੀ ਛਡਿ ਆਸ।।**

**ਹੋਹੁ ਸਭਨਾ ਕੀ ਰੇਣੁਕਾ, ਤਉ ਆਉ ਹਮਾਰੈ ਪਾਸਿ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 1102*

ਪੰਜਵੇਂ ਗੁਰੂ ਨਾਨਕ ਦੇਵ ਜੀ ਦਾ ਫ਼ੁਰਮਾਨ ਹੈ;

"ਪਹਿਲਾਂ, ਮਰਨ ਪਰਵਾਨ ਕਰਨਾ ਪਵੇਗਾ ਤੇ ਜਿਊਣ ਦੀ ਆਸ ਛੱਡਣੀ ਪਵੇਗੀ, ਲੋਕਾਈ ਦੇ ਚਰਨਾਂ ਦੀ ਧੂੜ ਬਣ ਕੇ ਤੁਸੀਂ ਮੇਰੇ ਬਣ ਸਕਦੇ ਹੋ।"

ਗੁਰੂ ਨਾਨਕ ਦਰ ਘਰ ਦੇ ਦਰਵਾਜ਼ੇ ਉਨ੍ਹਾਂ ਲਈ ਸਦਾ ਖੁਲ੍ਹੇ ਹਨ, ਜਿਹੜੇ ਮੌਤ ਨੂੰ ਪਿਆਰ ਕਰਦੇ ਹਨ ਤੇ ਜਿਹੜੇ ਸਾਰੀ ਰਚਨਾ ਦੇ ਚਰਨਾਂ ਦੀ ਧੂੜ ਬਣਨਾ ਲੋਚਦੇ ਹਨ। ਅਜਿਹਾ ਸੱਚਾ ਸ਼ਰਧਾਲੂ ਜੋ ਕੁਰਬਾਨੀ, ਆਤਮ ਤਿਆਗ ਅਤੇ ਅਥਾਹ ਨਿਮਰਤਾ ਦੀ ਇਸ ਨਿਰਾਲੀ ਅਵੱਸਥਾ ਦੇ ਮਾਰਗ ਤੇ ਚਲਦਾ ਹੈ, ਉਹੀ ਗੁਰੂ ਨਾਨਕ ਸਾਹਿਬ ਜੀ ਦੇ ਪਵਿੱਤਰ ਦਰ ਘਰ ਤੇ ਪਰਵਾਨ ਹੁੰਦਾ ਹੈ। ਇਹ ਸੱਚਖੰਡ ਦੇ ਨਿਵਾਸ ਲਈ ਇਲਾਹੀ ਪੁਕਾਰ ਹੈ। ਇਹ ਸਿੱਖੀ ਜੀਵਨ ਦਾ ਅਸਲੀ ਮਾਰਗ ਹੈ।

ਪੰਜ ਪਿਆਰੇ ਵਾਰੀ ਵਾਰੀ ਉਠੇ ਅਤੇ ਗੁਰੂ ਜੀ ਦੁਆਰਾ ਸੀਸ, ਮੰਗਣ ਤੇ ਉਨ੍ਹਾਂ ਨੇ ਪੂਰਨ ਤਿਆਗ ਤੇ ਆਪਾ ਸਮੱਰਪਣ ਕਰਦਿਆਂ ਸੀਸ ਭੇਟਾ ਕਰ ਦਿੱਤੇ।

ਆਪਣੇ ਸਤਿਗੁਰੂ ਦੇ ਪਵਿੱਤਰ ਕਰ ਕਮਲਾਂ ਦੁਆਰਾ ਸੀਸ ਕਲਮ ਕੀਤੇ ਜਾਣ ਨਾਲ ਮੌਤ ਦਾ ਇਹ ਕਿੰਨਾ ਅਜੀਬ, ਨਿਰਾਲਾ ਅਤੇ

ਸਵਾਦਲਾ ਤਜਰਬਾ ਸੀ। ਸਤਿਗੁਰੂ ਜੀ ਮਿਹਰ ਕਰਕੇ ਆਪਣੇ ਸੱਚੇ ਸਿੱਖਾਂ ਦੀ ਪੂਰਨ ਤਿਆਗ ਅਤੇ ਸਿਰਾਂ ਦੀ ਨਿਮਾਣੀ ਭੇਟਾ ਨੂੰ ਪਰਵਾਨ ਕਰ ਲੈਂਦੇ ਹਨ। ਅਮਰ ਪਦ ਪ੍ਰਾਪਤ ਹੋਣ ਦਾ ਇਹ ਕੇਹਾ ਅਲੌਕਿਕ ਅਨੁਭਵ ਹੈ। ਮੌਤ ਦੇ ਇਸ ਅਲੌਕਿਕ ਅਨੁਭਵ ਨੇ ਉਨ੍ਹਾਂ ਨੂੰ ਪੰਜਾਂ ਪਿਆਰਿਆਂ ਦਾ ਰੂਪ ਦਿੱਤਾ ਸੀ। ਜੇ ਉਨ੍ਹਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਅਤੀ ਪਿਆਰੇ ਸਨ ਤਾਂ ਗੁਰੂ ਜੀ ਲਈ ਵੀ ਉਹ ਅਤੀ ਪਿਆਰੇ ਸਨ, ਸਿਦਕ ਅਤੇ ਪਿਆਰ ਦੀ ਮਹਾਨ ਮੂਰਤ ਪ੍ਰੇਮੀ (ਪੰਜ ਪਿਆਰੇ), ਉਨ੍ਹਾਂ ਦਾ ਪ੍ਰੇਮ ਅਤੇ ਪ੍ਰੇਮ ਸਰੂਪ (ਗੁਰੂ ਗੋਬਿੰਦ ਸਿੰਘ ਸਾਹਿਬ ਜੀ) ਇੱਕ ਜਿਉਂਦੀ ਜਾਗਦੀ ਸਚਾਈ ਵਿੱਚ ਸਾਹਮਣੇ ਖੜ੍ਹੇ ਸਨ।

**Lovers , Love and the Beloved all had merged into one grand living reality.**

ਪਿਆਰੇ ਸਤਿਗੁਰੂ ਜੀ ਨੇ ਇਨ੍ਹਾਂ ਪੰਜਾਂ ਪਿਆਰਿਆਂ ਨੂੰ ਅਮਰ ਹੋਣ ਲਈ ਅੰਮ੍ਰਿਤ ਦੀ ਦਾਤ ਬਖਸ਼ੀ ਸੀ। ਧਾਰਮਿਕ ਇਤਿਹਾਸ ਅੰਦਰ ਇਸ ਸ਼ੁਭ ਦਿਹਾੜੇ ਤੇ ਇਹ ਬੇਮਿਸਾਲ ਰੂਹਾਨੀ ਚਮਤਕਾਰ ਸੀ। ਮੌਤ ਦੇ ਇਸ ਲਾਸਾਨੀ ਅਨੁਭਵ ਦੇ ਤਜਰਬੇ ਦੇ ਫਲਸਰੂਪ ਉਨ੍ਹਾਂ ਨੇ ਆਪਣੇ ਪਿਆਰੇ ਸਤਿਗੁਰੂ ਅਤੇ ਅਮਰ ਜੀਵਨ ਦੀ ਪ੍ਰਾਪਤੀ ਕਰ ਲਈ ਸੀ। ਗੁਰੂ ਜੀ ਪਹਿਲਾਂ ਸਤਿਸੰਗਤ ਵਿੱਚੋਂ ਉਨ੍ਹਾਂ ਪੰਜਾਂ ਮਰਜੀਵੜੇ ਸਿੱਖਾਂ ਨੂੰ ਲੈ ਗਏ ਸਨ। ਉਨ੍ਹਾਂ ਨੇ ਗੁਰੂ ਜੀ ਅੱਗੇ ਆਪਣੇ ਸੀਸ ਭੇਟਾ ਕਰ ਦਿੱਤੇ। ਰੂਹਾਨੀ ਮਹਿਕ ਫ਼ੈਲਾਉਣ ਵਾਲੇ ਇਹ ਵੱਡੇ ਫੁੱਲ, ਦੇਸ਼ ਦੇ ਵੱਖ ਵੱਖ ਹਿੱਸਿਆਂ ਵਿੱਚੋਂ ਆਏ ਸਨ। ਉਹ ਵੱਖ ਵੱਖ ਜਾਤਾਂ ਵਿੱਚੋਂ ਸਨ। ਸੀਸ ਭੇਟਾ ਕਰਨ ਬਦਲੇ ਸਤਿਗੁਰੂ ਜੀ ਨੇ ਉਨ੍ਹਾਂ ਨੂੰ ਰੂਹਾਨੀ ਪ੍ਰੇਮ ਦੀ ਅਮੋਲਕ ਦਾਤ ਬਖਸ਼ੀ ਅਤੇ ਆਪਣੇ ਰੂਹਾਨੀ ਮਿਸ਼ਨ ਦੇ ਤਹਿਤ ਆਪਣੇ ਮਹਾਨ ਆਦਰਸ਼ ਅਨੁਸਾਰ ਉਨ੍ਹਾਂ ਨੂੰ 'ਪੰਜ ਪਿਆਰੇ' ਵਜੋਂ ਸਾਜਿਆ।

ਗੁਰੂ ਗੋਬਿੰਦ ਸਾਹਿਬ ਜੀ ਨੇ ਖ਼ਾਲਸੇ ਦਾ ਰੂਪ ਆਪਣੇ ਨਿੱਜ ਸਰੂਪ ਅਨੁਸਾਰ ਸਿਰਜਿਆ ਹੈ। ਇਸ ਨਿਆਰੇ ਰੂਪ ਵਿੱਚ ਜੇ ਖ਼ਾਲਸਾ ਜੀ ਨੂੰ ਕੋਈ ਵਸਤੂ ਸਭ ਤੋਂ ਪਿਆਰੀ ਹੈ ਤਾਂ ਇਹ ਉਸ ਦੇ ਪਿਆਰੇ ਸਤਿਗੁਰੂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਹੀ ਹਨ।



ਜੇਕਰ ਖ਼ਾਲਸੇ ਦੇ ਨਿਆਰੇ ਜੀਵਨ ਵਿੱਚੋਂ ਪ੍ਰੇਮ ਰਸ, ਸੱਚੀ ਸ਼ਰਧਾ, ਪਵਿੱਤਰਤਾ ਅਤੇ ਕੁਰਬਾਨੀ ਦਾ ਜਜ਼ਬਾ ਨਹੀਂ ਝਲਕਦਾ ਤਾਂ ਇਹ ਸਪੱਸ਼ਟ ਹੈ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਨਿਆਰੇ ਸਿੰਘ ਰੂਪ ਤੇ ਆਦਰਸ਼ ਤੋਂ ਅਜੇ ਕੇਹਾਂ ਦੂਰ ਹੈ।

ਇਸ ਸ਼ੁਭ ਦਿਹਾੜੇ ਤੇ ਗੁਰੂ ਜੀ ਨੇ ਖ਼ਾਲਸੇ ਨੂੰ ਇੱਕ ਬੇਮਿਸਾਲ ਰੂਹਾਨੀ ਜਹਾਦ ਆਰੰਭ ਕਰਕੇ ਦਿੱਤਾ ਸੀ–ਅਜਿਹਾ ਪਵਿੱਤਰ ਧਰਮ–ਯੁੱਧ ਜਿਸ ਵਿੱਚ ਪੂਰਨ ਆਤਮ ਅਨੁਭਵ ਆਪਣੇ ਅਸਲ ਜੋਤ ਸਰੂਪ ਦੀ ਪਹਿਚਾਣ, ਆਚਰਣ ਦੀ ਪਵਿੱਤਰਤਾ, ਅੰਦਰੋਂ ਅਤੇ ਬਾਹਰੋਂ ਨਿਰਮਲ ਹੋਣ, ਬਚਨਾਂ, ਕਰਮਾਂ ਅਤੇ ਵਿਚਾਰਾਂ ਦੀ ਇਕਸੁਰਤਾ ਤੇ ਜ਼ੋਰ ਦਿੱਤਾ ਗਿਆ ਸੀ। ਮੌਤ ਦੇ ਇਸ ਅਨੁਭਵ ਅਤੇ ਅੰਤਰ ਆਤਮੇ ਵਿੱਚ ਵਸੇ ਸਤਿਗੁਰੂ ਦੇ ਪ੍ਰੇਮ ਨਾਲ ਪੂਰਨ ਰੂਹਾਨੀ ਪ੍ਰਕ੍ਰਿਆ ਦਾ ਆਰੰਭ ਹੋਇਆ ਸੀ। ਇਹ ਪੰਜਾਂ ਪਿਆਰਿਆਂ ਦਾ ਸਭ ਤੋਂ ਡੂੰਘਾ ਰੂਹਾਨੀ ਅਨੁਭਵ ਸੀ। ਗੁਰੂ ਸਾਹਿਬ ਦੀ ਇਸ ਰੂਹਾਨੀ ਪੁਕਾਰ ਨੇ ਰੂਹਾਨੀ ਪ੍ਰੇਮ ਦੀਆਂ ਕਈ ਤੈਹਾਂ, ਮੰਜ਼ਿਲਾਂ ਅਤੇ ਦਿਸ਼ਾਵਾਂ ਨੂੰ ਬਹੁਤ ਹੈਰਾਨੀ ਜਨਕ ਹੱਦ ਤੱਕ ਸਪੱਸ਼ਟ ਕਰ ਦਿੱਤਾ ਸੀ।

ਇਸ ਪਵਿੱਤਰ ਦਿਹਾੜੇ ਤੇ ਪੰਜਾਂ ਪਿਆਰਿਆਂ ਤੋਂ ਬਾਅਦ ਬੇਸ਼ੁਮਾਰ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ ਅਤੇ ਮੌਤ ਤੇ ਫਤਿਹ ਪਾਉਣ ਵਾਲਿਆਂ ਦਾ ਰੂਪ ਧਾਰਨ ਕਰ ਲਿਆ। **ਇਸ ਇਤਿਹਾਸਕ ਦਿਨ ਤੇ ਕੌਮ ਦੇ ਸਿਰਜਣਹਾਰ ਨੇ ਸਾਰੀ ਕੌਮ ਨੂੰ, ਸਾਰੇ ਲੋਕਾਂ ਨੂੰ ਮੌਤ ਦੇ ਆਸ਼ਕ ਬਣਾ ਦਿੱਤਾ ਸੀ। ਇਸ ਦਿਨ ਤੋਂ ਬਾਅਦ ਸਾਰੀ ਕੌਮ ਅੰਦਰ ਅੰਮ੍ਰਿਤ ਜੀਵਨ ਜਿਊਣ ਵਾਲੀ ਜੋਤ ਨਾਲ ਸਾਂਝ ਪੈਦਾ ਹੋ ਗਈ ਸੀ।** ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਿੱਖਾਂ ਵਾਸਤੇ ਮੌਤ ਹੁਣ ਮਨ ਬਾਂਛਤ ਵਸਤੂ ਅਤੇ ਰੂਹਾਨੀ ਸਾਥੀ ਬਣ ਗਈ ਸੀ।

> **"ਦੁਨੀਆਂ–ਦਾਰ ਮਨੁੱਖ ਮੌਤ ਤੋਂ ਡਰਦਾ ਹੈ। ਸਤਿ ਮਾਰਗ ਦਾ ਪਾਂਧੀ ਮੌਤ ਨੂੰ ਜਿੱਤ ਲੈਣ ਦਾ ਨਿਸ਼ਚਾ ਰੱਖਦਾ ਹੈ। ਸੱਚਾ ਪ੍ਰੇਮੀ ਮੌਤ ਨੂੰ ਪਿਆਰ ਕਰਦਾ ਹੈ।"**
>
> *ਬਾਬਾ ਨਰਿੰਦਰ ਸਿੰਘ ਜੀ*

ਕੌਮ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ, ਇਹ ਰੂਹਾਨੀਅਤ ਦੀ ਰੰਗਤ ਅਸਲੀ ਰੂਪ ਵਿੱਚ ਚਾੜ੍ਹਨੀ ਪਵੇਗੀ। ਪ੍ਰੇਮ ਸਰੂਪ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਇਸ ਸ਼ੁਭ ਦਿਹਾੜੇ ਤੇ ਇਸ ਦਾਤ ਦੀ ਬਖਸ਼ਿਸ਼ ਕੀਤੀ ਹੈ।

ਰੂਹਾਨੀ ਜਾਗ੍ਰਤੀ ਲਿਆਉਣ ਵਾਲੇ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵੱਡਭਾਗੇ ਦਿਨ ਤੇ ਰੂਹਾਨੀ ਕ੍ਰਾਂਤੀ ਅਤੇ ਰੂਹਾਨੀ ਜਾਗ੍ਰਤੀ ਲਿਆਂਦੀ ਸੀ। ਉਹ ਕੌਮ ਦੇ ਮਹਾਨ ਨਿਰਮਾਤਾ ਅਤੇ ਮਾਰਗ ਦਰਸ਼ਕ ਹਨ। ਉਨ੍ਹਾਂ ਨੇ ਖ਼ਾਲਸੇ ਦੇ ਨਿਆਰੇ ਰੂਪ ਦੀ ਸਿਰਜਣਾ ਕੀਤੀ ਹੈ।



# ਅੰਮ੍ਰਿਤ ਅਤੇ ਪੰਜ ਕਕਾਰਾਂ ਦੀ ਰੂਹਾਨੀ ਬਖਸ਼ਿਸ਼

ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ ਦੇ ਸ਼ੁੱਭ ਦਿਹਾੜੇ ਤੇ ਸਿੱਖਾਂ ਨੂੰ ਅੰਮ੍ਰਿਤ ਅਤੇ ਪੰਜ ਕਕਾਰਾਂ ਦੀ ਦਾਤ ਬਖਸ਼ੀ ਸੀ। ਇਸ ਦਿਨ ਉਨ੍ਹਾਂ ਨੇ ਖ਼ਾਲਸੇ ਦੀ ਸਿਰਜਣਾ ਕੀਤੀ ਸੀ। ਸ਼ਰਧਾਵਾਨ ਸਿੱਖਾਂ ਦੇ ਦਿਲਾਂ ਅੰਦਰ ਕਕਾਰ, ਸਤਿਕਾਰ ਅਤੇ ਭਰੋਸੇ ਦੀਆਂ ਗੁਰੂ ਨਿਸ਼ਾਨੀਆਂ ਹਨ। ਇਹ ਕਕਾਰ ਸਾਨੂੰ ਖ਼ਾਲਸੇ ਦੀ ਸਿਰਜਣਾ ਸਮੇਂ ਦਿੱਤੇ ਗਏ ਉਪਦੇਸ਼ਾਂ ਨੂੰ ਯਾਦ ਕਰਵਾਉਂਦੇ ਹਨ। ਇਹ ਸਾਡੇ ਅੰਦਰ ਗੁਰੂ–ਚੇਤਨਾ ਨੂੰ ਜਾਗ੍ਰਤ ਕਰਨ ਵਿੱਚ ਵਾਧਾ ਕਰਦੇ ਹਨ।

ਭਰੋਸੇ ਦੀਆਂ ਇਹ ਨਿਸ਼ਾਨੀਆਂ ਅਤੇ ਸਰਵਕਾਲੀ ਉਪਦੇਸ਼ ਸਾਡੇ ਰੋਜ਼ਾਨਾ ਜੀਵਨ, ਸਾਡੇ ਤਨ, ਮਨ ਅਤੇ ਆਤਮਾ ਦਾ ਅਨਿਖੜ ਅੰਗ ਬਣ ਚੁੱਕੇ ਹਨ। ਗੁਰੂ ਦੇ ਉਪਦੇਸ਼ਾਂ ਦੀ ਨਿਰੰਤਰ, ਸੱਚੀ ਵਫ਼ਾਦਾਰ ਕਮਾਈ ਸਦਕਾ, ਸਿੱਖ ਆਪਣੇ ਤਨ, ਮਨ ਅਤੇ ਆਤਮਾਂ ਨੂੰ ਉੱਤਮ ਵਿਧੀ ਨਾਲ ਪਵਿੱਤਰ ਕਰ ਸਕਦਾ ਹੈ।

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 918*

ਗੁਰੂ ਦੀ ਸਿਮਰਨ–ਯਾਦ ਵਿੱਚ ਰਹਿਣ ਵਾਲਾ ਸੱਚਾ ਸਿੱਖ **ਗੁਰੂ ਮੇਰੇ ਸੰਗ ਸਦਾ ਹੈ ਨਾਲੇ** 'ਦੇ ਮਹਾਂਵਾਕ ਅਨੁਸਾਰ ਆਪਣੇ ਗੁਰੂ ਦੀ ਸਦ ਹਜ਼ੂਰੀ ਦਾ ਨਿੱਘ–ਮਾਣਦਾ ਰਹਿੰਦਾ ਹੈ। ਉਸ ਦਾ ਜੀਵਨ ਸਦਗੁਣਾਂ ਨਾਲ ਭਰਪੂਰ ਹੋ ਜਾਂਦਾ ਹੈ।

'ਅੰਮ੍ਰਿਤ ਅਤੇ ਪੰਜ ਕਕਾਰਾਂ ਦੀ ਦਾਤ ਨਾਲ ਪੈਦਾ ਹੋਈ-ਗੁਰੂ ਚੇਤਨਾ ਦੀ ਅਵੱਸਥਾ ਵਿੱਚ ਖ਼ਾਲਸੇ ਦੇ ਵਿਚਾਰਾਂ, ਬਚਨਾਂ, ਕਰਮਾਂ ਦੀ ਡੋਰ ਪਿਆਰੇ ਸਤਿਗੁਰੂ ਦੇ ਹੱਥਾਂ ਵਿੱਚ ਰਹਿੰਦੀ ਹੈ।' ਇਨ੍ਹਾਂ ਰੂਹਾਨੀ ਬਖਸ਼ਿਸ਼ਾਂ ਰਾਹੀਂ ਗੁਰੂ ਜੀ ਨੇ ਖ਼ਾਲਸੇ ਅੰਦਰ ਸਚਿਆਰ ਜੀਵਨ ਜਿਊਂਣ ਦੀ ਭਾਵਨਾ ਭਰ ਕੇ, ਉਸ ਨੂੰ ਕਾਮਲ ਇਨਸਾਨ ਬਣਾ ਦਿੱਤਾ ਸੀ। ਸੱਚ ਦੀ ਅਸਲੀ ਰੂਪ-ਰੇਖਾ, ਖ਼ਾਲਸੇ ਦੇ ਉੱਚੇ ਤੇ ਬੇਮਿਸਾਲ ਆਚਰਣ ਵਿੱਚ ਝਲਕਾਂ ਮਾਰਦੀ ਹੈ।

**ਗੁਰੂ ਨਾਨਕ ਦੇ ਦਰ ਤੋਂ ਸ਼ਰਧਾ ਵਾਲੇ ਸਭ ਕੁਝ ਖੱਟ ਕੇ ਲੈ ਜਾਂਦੇ ਹਨ।**

*ਬਾਬਾ ਨੰਦ ਸਿੰਘ ਜੀ ਮਹਾਰਾਜ*

ਆਤਮਿਕ ਅਤੇ ਸਰੀਰਕ ਤੌਰ ਤੇ ਗੁਰੂ ਦੇ ਰੂਪ ਵਿੱਚ ਸਾਜਿਆ ਹੋਇਆ ਸਿੱਖ ਆਪਣੇ ਅੰਦਰ ਗੁਰੂ ਦੇ ਨਿਵਾਸ ਹੋਣ ਦੀ ਰੂਹਾਨੀ ਭਾਵਨਾ ਦੇ ਅਨੰਦ ਵਿੱਚ ਰਹਿੰਦਾ ਹੈ। ਗੁਰੂ-ਲਿਵ ਦੀਆਂ ਭਾਵਨਾਵਾਂ ਕਾਰਨ ਉਸ ਦੇ ਵਿਚਾਰਾਂ,ਬੋਲਾਂ ਤੇ ਕਰਮਾਂ ਵਿੱਚ ਪਵਿੱਤਰਤਾ ਆ ਜਾਂਦੀ ਹੈ। ਉਹ ਹਉਮੈ ਤੋਂ ਪੂਰੀ ਤਰ੍ਹਾਂ ਮੁਕਤ ਹੋ ਕੇ ਆਪਣੇ ਸਤਿਗੁਰੂ ਦੇ ਮਿੱਠੇ ਭਾਣੇ ਵਿੱਚ ਰਾਜ਼ੀ ਰਹਿੰਦਾ ਹੈ।

ਇਸ ਬਾਣੇ ਦਾ ਧਾਰਨੀ ਸਿੱਖ ਗੁਰੂ ਦੀ ਮਿਹਰ ਅਤੇ ਰੂਹਾਨੀ ਚਾਨਣ ਵਿੱਚ ਰਹਿੰਦਾ ਹੈ। ਗੁਰੂ ਦੀ ਮਿਹਰ ਨਾਲ ਉਸ ਦੇ ਅੰਦਰ ਪੈਦਾ ਹੋਈ ਗੁਰੂ–ਚੇਤਨਾ ਸ਼ਕਤੀ ਦਾ ਇੱਕ ਵੱਡਾ ਸੋਮਾ ਬਣ ਜਾਂਦੀ ਹੈ। ਇਹ ਬਾਣਾ ਸਾਡੇ ਕਰਮਾਂ ਨੂੰ ਪਵਿੱਤਰਤਾ ਦਾ ਰੰਗ ਚਾੜ੍ਹ ਕੇ ਸਾਨੂੰ ਗੁਰੂ ਨਾਲ ਜੋੜਦਾ ਹੈ। ਗੁਰੂ ਸਾਹਿਬ ਨੇ ਆਪਣਾ ਨਿਰਾਲਾ ਰੂਪ ਵੀ ਖ਼ਾਲਸੇ ਨੂੰ ਬਖਸ਼ਿਆ ਹੈ। ਆਪ ਖਾਲਸੇ ਦੇ ਪ੍ਰੇਮ ਵਿੱਚ ਫੁਰਮਾਉਂਦੇ ਹਨ: **'ਖ਼ਾਲਸਾ ਮੇਰੋ ਰੂਪ ਹੈ ਖਾਸ'**। ਗੁਰੂ-ਪ੍ਰੇਮ ਦੀ ਕਮਾਈ ਕਰਨਾ ਸਾਡਾ ਪਵਿੱਤਰ ਫਰਜ਼ ਹੈ। ਸਾਨੂੰ ਆਪਣੇ ਨਿਆਰੇ ਰੂਪ ਤੇ ਆਦਰਸ਼ ਉੱਪਰ ਉਸ ਹੱਦ ਤੱਕ ਪੂਰੇ ਉਤਰਨਾ ਚਾਹੀਦਾ ਹੈ ਜਿਸ ਹੱਦ ਤੱਕ ਕਿ ਗੁਰੂ ਸਾਹਿਬ ਨੇ ਸਾਡੇ ਤੋਂ ਆਸ ਰੱਖੀ ਹੈ।

ਇਸ ਬਾਣੇ ਵਿੱਚ, ਇਸ ਰੂਹਾਨੀ ਹੁਸਨ ਦੇ ਨਿਆਰੇ ਰੂਪ ਵਿੱਚ ਸਾਨੂੰ ਜੀਵਨ ਦੀਆਂ ਉਤਰਾਈਆਂ ਚੜ੍ਹਾਈਆਂ ਵਿੱਚ ਪਿਆਰੇ ਸਤਿਗੁਰੂ



ਦੀ ਨਿਰੰਤਰ ਹਜ਼ੂਰੀ ਦਾ ਆਭਾਸ ਹੋਣਾ ਚਾਹੀਦਾ ਹੈ।

ਸਾਡੇ ਪਰਵਰਦਗਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਜੀਵਨ ਪੂਰਨ ਮਰਯਾਦਾ **(Discipline)** ਵਾਲਾ ਸੀ। ਇਸੇ ਤਰ੍ਹਾਂ ਪੰਜਾਂ ਪਿਆਰਿਆਂ ਅਤੇ ਪੰਜ ਕਕਾਰਾਂ ਦੇ ਧਾਰਨੀ ਹੋਣ ਵਾਲਿਆਂ ਦਾ ਜੀਵਨ ਵੀ ਪੂਰਨ ਗੁਰੂ ਮਰਯਾਦਾ ਵਾਲਾ ਜੀਵਨ ਸੀ। ਉਨ੍ਹਾਂ ਦਾ ਮਹਾਨ ਕਰਨੀ ਵਾਲਾ ਜੀਵਨ ਅਤੇ ਨਿਆਰਾਪਣ ਇਸ ਬਾਣੇ ਅਤੇ ਮਰਯਾਦਾ ਦੇ ਰੂਪ ਵਿੱਚ ਸਾਡੇ ਤੱਕ ਪਹੁੰਚਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਬੱਚੇ ਹੋਣ ਕਾਰਨ ਅਤੇ ਇਸ ਮਾਣ ਵਾਲੇ ਬਾਣੇ (ਵਰਦੀ) ਨੂੰ ਵਿਰਸੇ ਵਿੱਚ ਪ੍ਰਾਪਤ ਕਰਨ ਵਾਲੇ ਹੋਣ ਕਾਰਨ, ਸਾਨੂੰ ਸੱਚ ਦੇ ਝੰਡਾ ਬਰਦਾਰਾਂ ਵਾਂਗ ਇਸ ਮਰਯਾਦਾ (**Discipline**) ਦੀ ਪੂਰਨ ਪਾਲਣਾ ਕਰਨੀ ਚਾਹੀਦੀ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਲਿਸ਼ਕਾਂ ਮਾਰਦੀ ਤੇਗ ਸੱਚੇ ਸਿੱਖਾਂ, ਸਤਿ ਮਾਰਗ ਦੇ ਪਾਂਧੀਆਂ, ਧਰਮ ਦੀ ਰੱਖਿਆ ਕਰਨ ਵਾਲਿਆਂ ਅਤੇ ਲਤਾੜੇ ਲੋਕਾਂ ਦੀ ਹਰ ਸਮੇਂ ਤੇ ਹਰ ਥਾਂ ਅਗਵਾਈ ਕਰਦੀ ਹੈ। ਸਿੱਖ ਕ੍ਰਿਪਾਨ ਪਹਿਨਦਾ ਹੈ। ਇਹ ਕ੍ਰਿਪਾਨ ਇੱਕ ਵਿਸ਼ੇਸ਼ 'ਮਾਣ' ਵਾਲੀ ਕ੍ਰਿਪਾਨ **(Sword of Honour)** ਹੈ। ਕਿਉਂ ਜੋ ਇਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਿੱਖ ਨੂੰ ਵਿਰਸੇ ਵਿੱਚ ਬਖ਼ਸ਼ੀ ਹੈ।

ਇਸ ਮਰਯਾਦਾ ਦੀ ਪਾਲਣਾ ਮੂਲ ਅਤੇ ਪ੍ਰਭਾਵ ਵਿੱਚ ਰੂਹਾਨੀਅਤ ਨਾਲ ਭਰਪੂਰ ਹੈ। ਇਹ ਮਰਯਾਦਾ ਨਾ ਕੇਵਲ ਸਾਡੇ ਅੰਦਰ ਗੁਰੂ ਲਿਵ ਹੀ ਪੈਦਾ ਕਰਦੀ ਹੈ ਸਗੋਂ ਇਸ ਨੂੰ ਨਿਰੰਤਰ ਕਾਇਮ ਰੱਖਦੀ ਹੈ ਅਤੇ ਗੁਰੂ-ਪ੍ਰੀਤ ਨੂੰ ਹੋਰ ਡੂੰਘਾ ਕਰਦੀ ਹੈ।

ਮਰਯਾਦਾ ਪਾਲਣ ਨਾਲ ਸਤਿਗੁਰੂ ਜੀ ਦੀ ਖੁਸ਼ੀ ਅਤੇ ਮਿਹਰ ਪ੍ਰਾਪਤ ਹੁੰਦੀ ਹੈ। ਇਹੀ ਰੂਹਾਨੀਅਤ ਦਾ ਸਭ ਤੋਂ ਵੱਡਾ ਫਲ ਹੈ। ਇਹ ਗੁਰੂ ਅਤੇ ਸਿੱਖ ਦੇ ਰਿਸ਼ਤੇ ਦੀ ਪ੍ਰੀਤ–ਗੰਢ ਨੂੰ ਹੋਰ ਪਕੇਰਿਆਂ ਕਰਦੀ ਹੈ। ਇਸ ਨਾਲ ਪੂਰਨ ਰੂਹਾਨੀ ਧਰਵਾਸ ਦੀ ਅਵੱਸਥਾ ਪ੍ਰਾਪਤ ਹੁੰਦੀ ਹੈ।

ਖ਼ਾਲਸਾ ਮੇਰੋ ਰੂਪ ਹੈ ਖ਼ਾਸ।
ਖ਼ਾਲਸੇ ਮਹਿ ਹੋ ਕਰੋ ਨਿਵਾਸ।।

*ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ*

ਇਹ ਨਿਆਰਾਪਣ ਕੇਵਲ ਭੌਤਿਕ ਸਰੀਰ ਤੱਕ ਹੀ ਸੀਮਿਤ ਨਹੀਂ ਰਹਿਣਾ ਚਾਹੀਦਾ। ਸਾਨੂੰ ਆਪਣਾ ਸਾਰਾ ਜੀਵਨ ਇਸ ਰੂਹਾਨੀ ਨਿਆਰੇਪਣ ਅਨੁਸਾਰ ਢਾਲ ਲੈਣਾ ਚਾਹੀਦਾ ਹੈ। ਸਾਨੂੰ ਇਹ ਸਰੀਰ ਰੂਪੀ ਭਾਂਡਾ, ਪ੍ਰੇਮ–ਸਰੂਪ, ਪੂਜਣਯੋਗ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪ੍ਰੇਮ ਅਤੇ ਸਤਿਕਾਰ ਨਾਲ ਭਰ ਲੈਣਾ ਚਾਹੀਦਾ ਹੈ। ਇਹ ਸਰੀਰ ਨਾਸ਼ਵਾਨ ਹੈ, ਐਪਰ ਗੁਰੂ ਦਾ ਸੱਚਾ ਪ੍ਰੇਮ ਅਮਰ ਪਦ, ਸਦੀਵੀ ਮਿਹਰ ਤੇ ਸੱਚਖੰਡ ਵਿੱਚ ਉਸ ਦੇ ਪਵਿੱਤਰ ਚਰਨ ਕਮਲਾਂ ਵਿੱਚ ਆਦਰਯੋਗ ਸਥਾਨ ਪ੍ਰਾਪਤ ਕਰ ਲੈਣ ਦੇ ਰੂਹਾਨੀ ਰਸ ਦਾ ਅਨੁਭਵ ਹੈ।

ਆਓ! ਅਸੀਂ ਸਾਰੇ ਉਨ੍ਹਾਂ ਮਹਾਨ ਆਦਰਸ਼ਾਂ ਨੂੰ ਅਪਣਾ ਕੇ ਜੀਵਨ ਵਿੱਚ ਉਨ੍ਹਾਂ ਦੀ ਕਮਾਈ ਕਰੀਏ ਜਿਹੜੇ ਮਹਾਨ ਆਦਰਸ਼ਾਂ ਨੂੰ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਸਿਰਜਿਆ ਹੈ। ਸਾਨੂੰ ਇਨ੍ਹਾਂ ਆਦਰਸ਼ਾਂ ਦੇ ਪਵਿੱਤਰ ਨਿਆਰੇਪਣ ਨੂੰ ਦਿਲ ਵਿੱਚ ਵਸਾ ਕੇ ਉਸ ਪ੍ਰੇਮ ਰਸ ਨੂੰ ਆਪਣੇ ਅੰਦਰ ਨੱਕੋ ਨੱਕ ਭਰ ਲੈਣਾ ਚਾਹੀਦਾ ਹੈ। ਜਿਹੜੇ ਪ੍ਰੇਮ ਰਸ ਬਾਰੇ ਗੁਰੂ ਗੋਬਿੰਦ ਸਿੰਘ ਸਾਹਿਬ ਰੂਹਾਨੀ ਸ਼ੇਰ ਵਾਂਗ ਗਰਜ ਕੇ ਲਲਕਾਰਦੇ ਹਨ:

**ਸਾਚੁ ਕਹੋਂ ਸੁਨ ਲੇਹੁ ਸਭੈ,**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ।।**

ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਸਾਨੂੰ ਰੂਹਾਨੀ ਦੌਲਤਾਂ ਨਾਲ ਭਰਿਆ ਹੋਇਆ ਮਾਰਗ ਦਰਸਾਇਆ ਹੈ। ਇਹ ਇੱਕ ਅਜਿਹਾ ਰੂਹਾਨੀ ਸਭਿਆਚਾਰ ਹੈ ਜਿਸ ਨਾਲ ਰੂਹਾਨੀ ਵਡੱਤਣ ਅਤੇ ਬਰਕਤ ਨਿਸ਼ਚੇ ਹੀ ਪ੍ਰਾਪਤ ਹੁੰਦੀ ਹੈ। ਗੁਰੂ ਸਾਹਿਬ ਨੇ ਸੱਚ, ਰੂਹਾਨੀ ਸ਼ਾਂਤੀ, ਸਰਬੱਤ ਦੇ ਭਲੇ , ਸਚਾਈ ਅਤੇ ਸੱਚੇ ਧਰਮ–ਰੱਬ ਦੇ ਨਾਮ ਦੀ ਇਲਾਹੀ ਸ਼ਾਨ ਦਾ ਝੰਡਾ ਲਹਿਰਾਇਆ ਹੈ।

**ਗੁਰੂ ਦੇ ਚਰਨ ਕਮਲਾਂ ਵਿੱਚ ਤਨ ਮਨ ਸੌਂਪਣ ਨਾਲ ਤਨ ਮਨ ਪਵਿੱਤਰ ਹੋ ਜਾਂਦਾ ਹੈ। ਗੁਰੂ ਸਾਹਿਬ ਦੇ ਬਖਸ਼ੇ ਹੋਏ ਬਾਣੇ ਦੇ**



**ਧਾਰਨੀ ਅਤੇ ਤਨ ਮਨ ਨੂੰ ਗੁਰੂ ਦੇ ਚਰਨਾਂ ਨਾਲ ਜੋੜੀ ਰੱਖਣ ਨਾਲ ਸਾਡੇ ਜੀਵਨ ਦੀ ਡੋਰ ਗੁਰੂ ਸਾਹਿਬ ਦੇ ਕਰ ਕਮਲਾਂ ਵਿੱਚ ਸਲਾਮਤ ਰਹਿੰਦੀ ਹੈ। ਮਨ ਨਾਮ ਦੇ ਰੰਗ ਵਿੱਚ ਰੰਗਿਆ ਰਹਿੰਦਾ ਹੈ। ਇਹ ਸਰੀਰ ਫਿਰ ਪਵਿੱਤਰ ਅਤੇ ਕੁਰਬਾਨੀ ਭਰੇ ਕਰਮ ਹੀ ਕਮਾਉਂਦਾ ਹੈ।**

**ਸਰਬ ਧਰਮ ਮਹਿ ਸ੍ਰੇਸਟ ਧਰਮੁ।।**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 266*

ਖ਼ਾਲਸਾ ਸਦਾ ਨਾਮ ਦੀ ਖ਼ੁਮਾਰੀ ਅਰਥਾਤ ਚੜ੍ਹਦੀਕਲਾ ਵਿੱਚ ਰਹਿੰਦਾ ਹੈ। ਉਸ ਦੇ ਜੀਵਨ ਵਿੱਚੋਂ ਅੰਮ੍ਰਿਤ ਨਾਮ ਦੇ ਰੂਹਾਨੀ ਪ੍ਰੇਮ ਦੀਆਂ ਸ਼ਕਤੀਸ਼ਾਲੀ ਕਿਰਨਾਂ ਅਤੇ ਨੇਕ ਕਰਮਾਂ ਦੀ ਪਵਿੱਤਰਤਾ ਡੁਲ੍ਹ ਡੁਲ੍ਹ ਪੈਂਦੀ ਹੈ।

ਇਹ ਉਹ ਮਾਰਗ ਹੈ, ਜਿਸ ਉੱਪਰ ਚਲਦਿਆਂ ਸੱਚਾ ਸਿੱਖ, ਖਾਲਸਾ, ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਬ੍ਰਹਿਮੰਡੀ ਸ਼ਖਸੀਅਤ ਅਤੇ ਉਨ੍ਹਾਂ ਦੇ ਰੂਹਾਨੀ ਜਲੌ ਨਾਲ ਆਪਣੀ ਸਾਧਾਰਨ ਹੋਂਦ ਨੂੰ ਅਭੇਦ ਕਰ ਲੈਂਦਾ ਹੈ।

**ਵਿਸਾਖੀ ਦਾ ਇਹ ਸ਼ੁਭ ਦਿਹਾੜਾ ਖ਼ਾਲਸੇ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਕਰ ਕਮਲਾਂ ਵਿੱਚ ਚਮਕੀਲੀ ਤੇ ਲਹੂ ਨਾਲ ਭਿੱਜੀ ਤਲਵਾਰ ਫੜੀ, ਸਿਰ ਦੀ ਮੰਗ ਨੂੰ ਯਾਦ ਕਰਵਾਉਂਦਾ ਹੈ। ਇਹ ਪੂਰਨ ਸਮੱਰਪਣ, ਪੂਰਨ ਕੁਰਬਾਨੀ, ਉਸ ਦੀ ਸਦੀਵੀ ਮਿਹਰ ਪ੍ਰਾਪਤ ਕਰਨ ਲਈ ਪਹਿਲੀ ਤੇ ਜ਼ਰੂਰੀ ਪੌੜੀ ਹੈ। ਸਾਨੂੰ ਉਨ੍ਹਾਂ ਦੇ ਪਵਿੱਤਰ ਕਰ ਕਮਲਾਂ ਵਿੱਚ ਫੜੀ ਲਿਸ਼ਕਦੀ ਭਗੌਤੀ ਅੱਗੇ ਸੀਸ ਭੇਟਾ ਕਰਨਾ ਪਵੇਗਾ। ਆਪਣੇ ਸਿਰ ਤੋਂ ਬਿਨਾਂ ਭਾਵ ਹਉਮੈਂ ਰਹਿਤ ਹੋ ਕੇ ਜਿਉਂਦੇ ਹੀ ਮਰਨ ਨਾਲ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪਵਿੱਤਰ ਕਰ ਕਮਲਾਂ ਤੋਂ ਅੰਮ੍ਰਿਤ ਜੀਵਨ ਦੀ ਦਾਤ ਪ੍ਰਾਪਤ ਹੁੰਦੀ ਹੈ।**

ਵਿਸਾਖੀ ਦਾ ਇਹ ਪਵਿੱਤਰ ਦਿਹਾੜਾ ਸਦੀਵੀ ਸਮਦ੍ਰਿਸ਼ਟੀ ਦੀ

ਪ੍ਰਾਪਤੀ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪਵਿੱਤਰ ਚਰਨ–ਕਮਲਾਂ ਅੱਗੇ ਪੂਰਨ ਸਮੱਰਪਣ ਤੇ ਕੁਰਬਾਨੀ ਦਾ ਤਿਉਹਾਰ ਹੈ। ਇਹ ਦਿਹਾੜਾ ਸਾਡੇ ਅੰਦਰ ਮੌਤ ਦੇ ਪ੍ਰੇਮ ਨੂੰ ਜਾਗ੍ਰਤ ਕਰਦਾ ਹੈ। ਪੰਜਾਂ ਪਿਆਰਿਆਂ ਨੇ ਸ਼ੁੱਭ ਮੌਤ ਦੀ ਪ੍ਰਾਪਤੀ ਲਈ ਜਿਉਣ ਦਾ ਮੋਹ ਤਿਆਗ ਦਿੱਤਾ ਸੀ। ਪ੍ਰੇਮ ਸਰੂਪ ਰੱਬ ਦੇ ਸੱਚੇ ਪ੍ਰੇਮੀ ਜੀਵਨ ਨਾਲੋ ਮੌਤ ਦੀ ਵਧੇਰੇ ਇੱਛਾ ਰੱਖਦੇ ਹਨ।

ਸਿੱਖ ਧਰਮ ਆਪਣੇ ਪ੍ਰਕਾਸ਼ ਹੋਣ ਦੇ ਸਮੇਂ ਤੋਂ ਹੀ ਸਰਬ ਸਾਂਝਾ ਅਤੇ ਜਾਤ-ਪਾਤ ਰਹਿਤ ਧਰਮ ਹੈ। ਇਸ ਦੇ ਦੈਵੀ ਸਿਧਾਂਤਾ ਵਿੱਚ ਸਾਰੇ ਧਰਮਾਂ ਦਾ ਬਰਾਬਰ ਸਤਿਕਾਰ ਕਾਇਮ ਹੈ। ਇਹ ਧਰਮ- ਰੱਬ ਦੀ ਵਡਿਆਈ, ਉਸ ਦੇ ਅੰਮ੍ਰਿਤ ਨਾਮ ਦੀ ਵਡਿਆਈ, ਆਤਮਾ ਦੀ ਉੱਚੀ ਸ਼ਾਨ, ਸੱਚੇ ਪ੍ਰੇਮੀਆਂ ਦੀ ਵਡਿਆਈ ਅਤੇ ਸਾਰੇ ਧਰਮਾਂ, ਅਕੀਦਿਆਂ ਦੇ ਸੰਤਾਂ, ਮਹਾਂਪੁਰਖਾਂ ਦੀ ਵਡਿਆਈ ਦਾ ਸਾਂਝਾ ਧਰਮ ਹੈ।



# ਅੰਮ੍ਰਿਤ ਅਤੇ ਪੰਜ ਕਕਾਰਾਂ ਦਾ ਨਿਰਾਲਾ ਰੂਹਾਨੀ ਚਮਤਕਾਰ

**Guru Gobind Singh ji initiated the Khalsa into the Secrets of Divine Glory on this auspicious day by bestowing the Nectar of Immortality.**

ਗੁਰੂ ਗੋਬਿੰਦ ਸਿੰਘ ਜੀ ਨੇ ਵਿਸਾਖੀ ਦੇ ਪਵਿੱਤਰ ਦਿਹਾੜੇ ਤੇ ਅੰਮ੍ਰਿਤ ਜੀਵਨ ਦਾ ਰਸ ਬਖਸ਼ ਕੇ ਖ਼ਾਲਸੇ ਲਈ ਰੂਹਾਨੀਅਤ ਦੇ ਭੰਡਾਰਾਂ ਦੇ ਦਰਵਾਜ਼ੇ ਖੋਲ੍ਹ ਦਿਤੇ ਸਨ। ਅੰਮ੍ਰਿਤਪਾਨ ਕਰਨ ਬਾਅਦ ਖ਼ਾਲਸੇ ਦਾ ਨਵਾਂ ਜੀਵਨ ਆਰੰਭ ਹੁੰਦਾ ਹੈ। ਇਸ ਸੰਸਕਾਰ ਉੱਪਰ ਜਗਿਆਸੂ ਦੀ ਕਾਇਆਕਲਪ ਹੋ ਜਾਂਦੀ ਹੈ। ਰੂਹਾਨੀਅਤ ਦੀ ਉੱਚੀ ਮੰਜਲ ਪ੍ਰਾਪਤ ਕਰਨ ਲਈ ਉਸ ਨੂੰ ਇੱਕ ਨਵਾਂ ਜੀਵਨ ਪ੍ਰਾਪਤ ਹੋ ਜਾਂਦਾ ਹੈ। ਉਹ ਪ੍ਰੇਮ ਦਾ ਮਸੀਹਾ ਬਣ ਜਾਂਦਾ ਹੈ। ਖ਼ਾਲਸੇ ਦੇ ਨਿਰਾਲੇ ਤੇ ਰੂਹਾਨੀਅਤ ਭਰਪੂਰ ਜੀਵਨ ਪ੍ਰਵਾਹ ਵਿੱਚੋਂ ਸਾਰੇ ਸੰਸਾਰ ਲਈ ਗੋਬਿੰਦ ਪ੍ਰੇਮ ਦੀਆਂ ਕਿਰਨਾਂ ਨਿਕਲਦੀਆਂ ਹਨ। ਖ਼ਾਲਸਾ ਭਰੋਸੇ ਅਤੇ ਸਿਦਕ ਨਾਲ ਸਤਿ ਮਾਰਗ ਤੇ ਚਲਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਤੇ ਉਨ੍ਹਾਂ ਦੇ ਪਵਿੱਤਰ ਨਾਮ ਦੇ ਰੰਗੇ ਹੋਏ ਖ਼ਾਲਸੇ ਦੇ ਸਾਰੇ ਕਰਮਾਂ, ਵਿਚਾਰਾਂ ਅਤੇ ਬਚਨਾਂ ਵਿੱਚ ਪਵਿੱਤਰਤਾ ਦੀ ਪਾਣ ਚੜ੍ਹੀ ਹੁੰਦੀ ਹੈ। ਗੋਬਿੰਦ ਪ੍ਰੇਮ ਅਤੇ ਇਲਾਹੀ ਨਾਮ ਦੀ ਸ਼ਕਤੀ ਖ਼ਾਲਸੇ ਦੀ ਖੁਰਾਕ ਬਣ ਜਾਂਦੀ ਹੈ। ਅੰਮ੍ਰਿਤ ਪਾਨ ਕਰਨ ਨਾਲ ਦੁਬਿਧਾ ਦੇ ਬੰਧਨ ਟੁੱਟ ਜਾਂਦੇ ਹਨ। ਅੰਮ੍ਰਿਤ ਦੀ ਦਾਤ ਪ੍ਰਾਪਤ ਹੋਣ ਨਾਲ ਖ਼ਾਲਸਾ ਗੁਰੂ ਗੋਬਿੰਦ ਸਿੰਘ ਜੀ ਦੇ ਪਾਰ-ਉਤਾਰਨਹਾਰ ਜਹਾਜ਼ ਵਿੱਚ ਸਵਾਰ ਹੋ ਜਾਂਦਾ ਹੈ, ਤੇ ਖ਼ਾਲਸਾ ਆਪਣੇ ਗੁਰੂ ਦੀ ਨਿਰੰਤਰ ਹਜ਼ੂਰੀ ਦੀਆਂ ਭਾਵਨਾਵਾਂ ਦਾ ਰਸ ਮਾਣਦਾ ਹੈ।

**Blessed with Amrit (Elixir of Life) Khalsa**

**boards the Saviour Ship of Sri Guru Gobind Singh Ji and becomes the privileged resident of His Blessed kingdom. He lives in constant and holy company of his most Beloved Satguru.**

ਇਸ ਪਵਿੱਤਰ ਤੇ ਦਰਵੇਸ਼ੀ ਬਾਣੇ ਦੇ ਧਾਰਨੀ ਹੋਣ ਨਾਲ ਬੁਰਾਈਆਂ ਦੂਰ ਨਸ ਜਾਂਦੀਆਂ ਹਨ। ਖਾਲਸੇ ਦੀ ਪਵਿੱਤਰ ਹਿਰਦੇ ਰੂਪੀ ਭੂਮੀ ਵਿੱਚ ਰੱਬੀ ਨਾਮ ਅਤੇ ਪ੍ਰੇਮ ਦੇ ਬੀਜ ਬੀਜੇ ਜਾਂਦੇ ਹਨ। ਪੰਜ ਕਕਾਰਾਂ ਦਾ ਇਹ ਪਵਿੱਤਰ ਅਤੇ ਮਹਾਨ ਪਹਿਰਾਵਾ ਖਾਲਸੇ ਦੇ ਮਨ ਉੱਪਰ ਰੂਹਾਨੀ ਪ੍ਰਭਾਵ ਪਾਉਂਦਾ ਹੈ। ਇਸ ਬਾਣੇ ਦੇ ਸਿਦਕੀ ਧਾਰਨੀ ਹੋਣ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿੱਚ ਚਟਾਨ ਵਰਗਾ ਪੱਕਾ ਭਰੋਸਾ ਪੈਦਾ ਹੋ ਜਾਂਦਾ ਹੈ। ਖ਼ਾਲਸਾ ਆਪਣਾ ਸਭ ਕੁਝ ਤਿਆਗ ਕੇ ਗੁਰੂ ਦੇ ਭਾਣੇ ਵਿੱਚ ਰਹਿੰਦਾ ਹੈ। ਅੰਮ੍ਰਿਤ ਨਾਮ ਦੇ ਇਲਾਹੀ ਰੰਗ ਵਿੱਚ ਹੋਣ ਕਾਰਨ ਉਸ ਦੇ ਸਾਰੇ ਕੰਮ ਗੁਰਬਾਣੀ ਦੇ ਉਪਦੇਸ਼ਾਂ ਅਨੁਸਾਰ ਹੀ ਢਲੇ ਹੁੰਦੇ ਹਨ।

ਖ਼ਾਲਸਾ ਪੂਰਨ ਭਰੋਸੇ ਨਾਲ 'ਆਤਮ ਰਸ' ਦਾ ਅਨੰਦ ਮਾਣਨ ਲੱਗ ਪੈਂਦਾ ਹੈ। ਉਹ ਪੂਰਨ ਸ਼ਰਧਾ ਤੇ ਨਿਮਰਤਾ ਦੀ ਭਾਵਨਾ ਨਾਲ ਪ੍ਰਭੂ ਹਜ਼ੂਰੀ ਦੀ ਵਿਸਮਾਦ ਅਵਸੱਥਾ ਵਿੱਚ ਰਹਿੰਦਾ ਹੈ। ਖ਼ਾਲਸਾ ਆਪਣੇ ਆਪ ਨੂੰ ਕਦੇ ਇਕੱਲਾ ਨਹੀਂ ਸਮਝਦਾ। ਉਜਾੜ ਬੀਆਬਾਨ ਵਿੱਚ ਵੀ ਉਸਨੂੰ ਇਕੱਲ ਮਹਿਸੂਸ ਨਹੀਂ ਹੁੰਦੀ। ਖ਼ਾਲਸਾ ਸਦਾ ਹੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਗ ਸੰਗ ਹੋਣ ਦੀ ਭਾਵਨਾ ਵਿੱਚ ਰਹਿੰਦਾ ਹੈ। ਉਸਨੂੰ ਗੁਰੂ ਸਾਹਿਬ ਦੀ ਸਰਬਵਿਆਪਕਤਾ ਦਾ ਅਹਿਸਾਸ ਰਹਿੰਦਾ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਨੇ ਅੰਮ੍ਰਿਤ ਦੀ ਦਾਤ ਦੇ ਨਾਲ ਖ਼ਾਲਸੇ ਦੀ ਹੋਂਦ ਅਨੰਤੀ ਅਤੇ ਸਦੀਵੀ ਬਣਾ ਦਿੱਤੀ ਹੈ।

**Khalsa never feels lonely and unaccompanied. He never marches alone, abandoned and forsaken. Khalsa always lives in the holy company and eternal presence of his beloved Guru Gobind Singh Ji.**



**With this Nectar of immortality Guru Gobind Singh Ji has made the Khalsa Indestructible and Eternal.**

**Guru Gobind Singh Ji bears all the burdens of his true devotees, the Khalsa.**

**ਹਰਿ ਜੁਗ ਜੁਗ ਭਗਤ ਉਪਾਇਆ**
**ਪੈਜ ਰਖਦਾ ਆਇਆ ਰਾਮ ਰਾਜੇ॥**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 451*

ਜਿਸ ਤਰ੍ਹਾਂ ਹਰ ਜੁੱਗ ਵਿੱਚ ਅਕਾਲ ਪੁਰਖ ਆਪਣੇ ਭਗਤ ਪੈਦਾ ਕਰਦਾ ਹੈ ਅਤੇ ਉਨ੍ਹਾਂ ਦੀ ਆਪ ਹੀ ਪੈਜ ਰੱਖਦਾ ਹੈ। ਇਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪ ਹੀ ਖ਼ਾਲਸੇ ਨੂੰ ਸਾਜਿਆ ਹੈ ਅਤੇ ਆਪ ਹੀ ਉਨ੍ਹਾਂ ਦਾ ਸਾਰਾ ਭਾਰ ਚੁੱਕਿਆ ਹੋਇਆ ਹੈ। ਆਪ ਹੀ ਉਨ੍ਹਾਂ ਦੀ ਪੈਜ ਰੱਖਦੇ ਹਨ। ਖ਼ਾਲਸਾ ਗੁਰੂ ਗੋਬਿੰਦ ਸਿੰਘ ਜੀ ਦੇ ਆਸਰੇ ਤੇ ਖੜ੍ਹਾ ਹੈ। ਖ਼ਾਲਸਾ ਅਟੱਲ ਹੈ। ਖ਼ਾਲਸਾ ਸੱਤ ਸਰੂਪ ਹੈ। ਖ਼ਾਲਸਾ ਪਰਮ ਸੱਤ ਹੈ। ਖ਼ਾਲਸਾ ਸਦੀਵੀ ਹੈ।

ਕੇਸਾਂ ਦੀ ਦਾਤ ਨਾਲ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਖ਼ਾਲਸੇ ਨੂੰ ਸੰਤ ਸਰੂਪ ਬਖਸ਼ਿਆ ਹੈ। ਇਹ ਭਗਤੀ ਸਰੂਪ ਬਖਸ਼ਿਆ ਹੈ। ਇਹ ਵਾਹਿਗੁਰੂ ਦੀ ਰਜ਼ਾ ਵਿੱਚ ਰਹਿਣ ਦਾ ਸਰੂਪ ਬਖਸ਼ਿਆ ਹੈ ਅਤੇ ਨਾਲ ਹੀ ਕ੍ਰਿਪਾਨ ਦੀ ਦਾਤ ਨਾਲ ਸ਼ਕਤੀ ਦਾ ਸਰੂਪ ਬਖਸ਼ਿਆ ਹੈ। ਇਹ ਭਗਤੀ, ਸ਼ਕਤੀ ਅਤੇ ਵੀਰਤਾ ਦਾ ਪੂਰਨ ਸਰੂਪ ਬਖਸ਼ਿਆ ਹੈ। ਇਹ ਸੱਚ ਦਾ ਮਹਾਨ ਸਰੂਪ ਬਖਸ਼ਿਆ ਹੈ।

*ਬਾਬਾ ਨਰਿੰਦਰ ਸਿੰਘ ਜੀ,*

**ਸਿੱਖ ਧਰਮ ਵੀਰਤਾ ਸਹਿਤ ਭਗਤੀ ਦਾ ਮਾਰਗ ਹੈ।**

*ਬਾਬਾ ਨਰਿੰਦਰ ਸਿੰਘ ਜੀ*

ਸਾਬਤ ਕੇਸ ਮਨੁੱਖ ਦੀ ਕੁੱਦਰਤ ਨਾਲ ਪੂਰਨ ਅਭੇਦਤਾ ਅਤੇ ਸਾਂਝੀ ਵਾਲਤਾ ਦੀ ਸਾਖੀ ਭਰਦੇ ਹਨ।

ਜਿਸ ਤਰ੍ਹਾਂ ਕੁੱਦਰਤ ਹਰ ਵੇਲੇ ਉਸ ਦੀ ਆਗਿਆ ਵਿੱਚ ਰਹਿੰਦੀ ਹੈ ਅਤੇ ਉਸ ਦੀ ਆਗਿਆ ਵਿੱਚ ਚਲਦੀ ਹੈ, ਉਸੇ ਤਰ੍ਹਾਂ ਭਗਤ ਵੀ ਉਸਦੀ ਆਗਿਆ ਵਿੱਚ ਰਹਿੰਦਾ ਹੈ ਅਤੇ ਉਸ ਦੀ ਆਗਿਆ ਵਿੱਚ ਹੀ ਚਲਦਾ ਹੈ।

**Bhagti means to become one with Nature. As Nature obeys His orders, so does a Bhagat.**

*Baba Narinder Singh Ji.*

ਦਸ਼ਮੇਸ਼ ਪਿਤਾ ਦਾ ਬਖਸ਼ਿਆ ਹੋਇਆ ਕੜਾ ਪਹਿਨਣ ਵਾਲਾ ਵੱਡਭਾਗੀ ਹੱਥ ਮਹਾਨ ਚਮਤਕਾਰੀ ਅਤੇ ਪਰਉਪਕਾਰੀ ਹੈ। ਜਿਸ ਵਕਤ ਇਸ ਵਿੱਚ ਮਾਲਾ ਫੜੀ ਹੁੰਦੀ ਹੈ, ਉਸ ਵੇਲੇ ਦਸ਼ਮੇਸ਼ ਪਿਤਾ ਦਾ ਸਿੱਖ ਨਾਮ ਸਿਮਰਨ ਅਤੇ ਪ੍ਰੇਮ਼ ਭਗਤੀ ਵਿਚ ਲੀਨ ਹੁੰਦਾ ਹੈ। ਜਿਸ ਵਕਤ ਇਹ ਹੱਥ ਗੁਟਕਾ ਪਕੜ ਕੇ ਪੰਜਾ ਬਾਣੀਆਂ ਦਾ ਪਾਠ ਕਰਦਾ ਹੈ, ਉਸ ਵੇਲੇ ਇਹ ਵੱਡਭਾਗੀ ਸਿੱਖ ਬ੍ਰਹਮ ਵਿਦਿਆ ਅਤੇ ਬ੍ਰਹਮ ਵਿਚਾਰ ਦੇ ਸਰੋਵਰ ਵਿੱਚ ਇੱਕ ਹੰਸ ਦੀ ਤਰ੍ਹਾਂ ਅਮੁੱਲੇ ਹੀਰੇ ਤੇ ਮੋਤੀ ਚੁਗ ਰਿਹਾ ਹੁੰਦਾ ਹੈ।

ਇਹੀ ਹਥ ਜਿਸ ਵੇਲੇ ਜ਼ੁਲਮ ਦਾ ਮੁਕਾਬਲਾ ਕਰਦਾ ਹੈ ਸੱਚ ਦੀ ਖਾਤਰ, ਧਰਮ ਦੀ ਖ਼ਾਤਰ, ਮਜ਼ਲੂਮਾਂ ਦੀ ਖ਼ਾਤਰ, ਗਊ ਤੇ ਅਬਲਾ ਦੀ ਰੱਖਿਆ ਖ਼ਾਤਰ ਉਸ ਵੇਲੇ ਇਸੇ ਹੱਥ ਵਿੱਚੋਂ ਲਾਜਵਾਬ ਚਮਤਕਾਰ ਸੂਰਜ ਵਾਂਗ ਲਿਸ਼ਕਾਂ ਮਾਰਦੇ ਹਨ।

ਸੀਸ ਨਿਵਾਈਏ ਬਾਬਾ ਦੀਪ ਸਿੰਘ ਜੀ ਦੇ ਉਸ ਕੜੇ ਵਾਲੇ ਅਮਰ ਹੱਥ ਨੂੰ ਜਿਸ ਵਿੱਚ ਫੜਿਆ ਹੋਇਆ ਖੰਡਾ ਹੁਣ ਤੱਕ ਸਾਰੀ ਲੋਕਾਈ ਦੇ ਦਿਲਾਂ ਵਿਚ ਇੱਕ ਅਜੀਬ ਥਰਥਰਾਹਟ ਪੈਦਾ ਕਰ ਰਿਹਾ ਹੈ।

ਇਹ ਉਹੀ ਹੱਥ ਹੈ, ਜਿਹੜਾ ਸੱਚੀ ਤੇ ਸੁੱਚੀ ਕਿਰਤ ਕਰਦਾ ਹੈ। ਉਸ ਕਿਰਤ ਨਾਲ ਆਪਣਾ ਗ੍ਰਿਹਸਥ ਨਿਭਾਉਂਦਾ ਅਤੇ ਉਸੇ ਕਿਰਤ ਨੂੰ ਵੰਡ ਕੇ ਛੱਕਦਾ ਹੈ। ਆਏ ਗਏ ਦੀ ਸੇਵਾ ਕਰਦਾ ਹੈ ਅਤੇ ਗ਼ਰੀਬ ਗੁਰਬੇ ਨੂੰ ਪਾਲਦਾ ਹੈ। ਇਹ ਮਹਾਂ ਦਾਤਾ ਹੈ। ਇਹੀ ਹੱਥ ਮਹਾਨ ਕਰਮ ਯੋਗੀ ਹੈ। ਇਹ ਹੱਥ ਕਿਸੇ ਦੇ ਅੱਗੇ ਆਪਣਾ ਆਪ ਨਹੀਂ ਫੈਲਾਉਂਦਾ।



ਇਹ ਹੱਥ ਜਿਸ ਵਕਤ ਗੁਰੂ ਨਾਨਕ ਦੇ ਬੱਚਿਆਂ ਦੇ ਜੋੜੇ ਸਾਫ਼ ਕਰਦਾ ਹੈ, ਗੁਰੂ ਨਾਨਕ ਦੇ ਘਰ ਦਾ ਝਾੜੂ ਦਿੰਦਾ ਹੈ, ਗੁਰੂ ਨਾਨਕ ਦੇ ਘਰ ਦੇ ਜੂਠੇ ਭਾਂਡੇ ਮਾਂਜਦਾ ਹੈ, ਗੁਰੂ ਗੋਬਿੰਦ ਸਿੰਘ ਜੀ ਦੇ ਅਸਤਬਲ ਦੇ ਘੋੜਿਆਂ ਦੀ ਲਿੱਦ ਚੁੱਕਦਾ ਹੈ, ਉਸ ਵੇਲੇ ਸੇਵਾ, ਨਿਮਰਤਾ ਅਤੇ ਗਰੀਬੀ ਦੇ ਪੂਰਨੇ ਪਾ ਰਿਹਾ ਹੁੰਦਾ ਹੈ।

ਹੁਣ ਸਾਧ ਸੰਗਤ ਜੀ ਤੁਸੀਂ ਆਪ ਹੀ ਦੱਸੋ ਕਿ ਇਹ ਗੁਰੂ ਗੋਬਿੰਦ ਸਿੰਘ ਜੀ ਦਾ ਬਖਸ਼ਿਆ ਹੋਇਆ ਕੜਾ ਪਾਉਂਣ ਵਾਲਾ ਹੱਥ ਕੋਈ ਭੈੜਾ ਕੰਮ ਕਰ ਸਕਦਾ ਹੈ?

ਪਵਿੱਤਰ ਕੜੇ ਰਾਹੀਂ (ਦੁਆਰਾ) ਹੱਥ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਗ੍ਰਿਫਤ ਅਤੇ ਪਕੜ ਵਿੱਚ ਰਹਿੰਦਾ ਹੈ ਇਹ ਕੋਈ ਭੈੜਾ ਕੰਮ ਕਰ ਹੀ ਨਹੀਂ ਸਕਦਾ।

**ਜਿਸ ਦਾ ਹੱਥ ਸੁੱਚਾ ਹੈ, ਮਨ ਵੀ ਸੁੱਚਾ ਹੈ, ਉਹ ਖ਼ਾਲਸਾ ਹੈ।**

*ਬਾਬਾ ਨਰਿੰਦਰ ਸਿੰਘ ਜੀ,*

ਇਸ ਪਵਿੱਤਰ ਬਾਣੇ ਦਾ ਪਰਮ ਉਦੇਸ਼ ਮੂਲ ਤੌਰ ਤੇ ਸਰੀਰਕ, ਮਾਨਸਿਕ ਅਤੇ ਆਤਮਿਕ ਤੌਰ ਤੇ ਉੱਚ ਅਵੱਸਥਾ ਵਿੱਚ ਰਹਿਣਾ ਹੈ। ਇਸ ਬਾਣੇ ਦਾ ਉਦੇਸ਼ ਸਾਡੀ ਮਨੋਬਿਰਤੀ, ਬਚਨਾਂ ਅਤੇ ਕਰਮਾਂ ਨੂੰ ਰੂਹਾਨੀ ਰੰਗਤ ਦੇਣੀ ਹੈ। ਖ਼ਾਲਸਾ ਅਕਾਲ ਵਿੱਚੋਂ ਪੈਦਾ ਹੋਇਆ ਹੈ ਅਤੇ ਆਖ਼ਰ ਅਕਾਲ ਵਿੱਚ ਹੀ ਸਮਾ ਜਾਂਦਾ ਹੈ। ਅਕਾਲ ਪੁਰਖ ਦਾ ਇਹ ਸਿਪਾਹੀ ਆਪਣੇ ਜੀਵਨ ਵਿੱਚ ਮਿਲਿਆ ਰੋਲ ਨਿਭਾ ਕੇ ਵਾਪਸ ਅਕਾਲ ਪੁਰਖ ਵਿੱਚ ਸਮਾ ਜਾਂਦਾ ਹੈ।

ਅਕਾਲਪੁਰਖ ਦਾ ਸਿਪਾਹੀ ਹੋਣ ਕਰਕੇ ਉਹ ਰੱਬੀ ਰਜ਼ਾ ਵਿੱਚ ਰਹਿੰਦਾ ਹੈ ਅਤੇ ਆਪਣੀ ਸਾਰੀ ਸ਼ਕਤੀ ਰੂਹਾਨੀ ਸੋਮੇ ਤੋਂ ਪ੍ਰਾਪਤ ਕਰਦਾ ਹੈ। ਖ਼ਾਲਸੇ ਦੇ ਪਰਉਪਕਾਰੀ ਜੀਵਨ ਵਿੱਚ ਸੁਆਰਥ ਦਾ ਨਾਮੋ-ਨਿਸ਼ਾਨ ਨਹੀਂ ਰਹਿੰਦਾ। ਉਹ ਪੂਰਨ ਤੌਰ ਤੇ ਅਕਾਲ ਪੁਰਖ ਦੇ ਸਾਜ਼ ਵਜੋਂ ਵਿਚਰਦਾ ਹੈ ਕਿਉਂ ਜੋ ਉਹ ਹਉਮੈ ਦੀਆਂ ਭਾਵਨਾਵਾਂ ਤੋਂ ਪੂਰੀ ਤਰ੍ਹਾਂ ਰਹਿਤ ਹੁੰਦਾ ਹੈ।

**ਇਹ ਪਵਿੱਤਰ ਬਾਣਾ ਮੈਦਾਨੇ ਜੰਗ ਵਿੱਚ ਰੂਹਾਨੀ ਢਾਲ ਬਣ ਜਾਂਦਾ ਹੈ। ਪੰਜ ਕਕਾਰਾਂ ਦੀ ਇਸ ਦੈਵੀ ਹਥਿਆਰਬੰਦੀ ਨਾਲ ਖ਼ਾਲਸਾ ਜ਼ਿੰਦਗੀ ਦੇ ਮੈਦਾਨੇ ਜੰਗ ਵਿੱਚ ਜੁਝਾਰੂਆਂ ਵਾਂਗ ਜੂਝਦਾ**

ਹੋਇਆ ਪੰਜ ਦੁਸ਼ਮਣਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਤੇ ਫ਼ਤਹਿ ਹਾਸਲ ਕਰਦਾ ਹੈ।

**This Sacred Uniform acts as a Spiritual Shield on the battle-field of life. Fortified with this Sacred Armour (Uniform of five Kakaars), Khalsa fights heroically on the battle-field of life and successfully subdues the five arch enemies Kam, Krodh, Lobh, Moh, Ahankaar.**

**Khalsa lives a dynamic life, a life of heroic spirituality.**

ਖ਼ਾਲਸੇ ਦਾ ਜੀਵਨ ਗਤੀਸ਼ੀਲ ਹੁੰਦਾ ਹੈ ਤੇ ਉਹ ਰੂਹਾਨੀ ਜਰਨੈਲ ਵਾਂਗ ਜੀਵਨ ਜਿਉਂਦਾ ਹੈ।

ਇਹ ਸਾਡੀ ਰੂਹਾਨੀ ਮਰਯਾਦਾ ਦੇ ਆਦਰਸ਼ ਹਨ। ਇਹ ਆਦਰਸ਼ ਸਾਡੀ ਸਰੀਰਕ, ਮਾਨਸਿਕ ਆਤਮਿਕ ਸੱਚੀ ਅਤੇ ਪਵਿੱਤਰ ਹੋਂਦ ਦੀ ਰੂਪ-ਰੇਖਾ ਘੜਦੇ ਹਨ। ਇਹ ਪੰਜ ਕਕਾਰ ਸਿੱਖ ਨੂੰ ਰੂਹਾਨੀ ਮੰਜ਼ਿਲ ਦੇ ਸ਼ਿਖ਼ਰ ਤੇ ਪਹੁੰਚਾ ਦਿੰਦੇ ਹਨ। ਇਸ ਪਵਿੱਤਰ ਬਾਣੇ ਦੇ ਧਾਰਨੀ ਹੋਣ ਨਾਲ ਆਤਮ-ਸੰਜਮ, ਆਤਮ-ਸ਼ੁੱਧੀ (ਅੰਦਰੂਨੀ ਅਤੇ ਬਾਹਰੀ) ਅਤੇ ਰੂਹਾਨੀ ਪ੍ਰਕਾਸ਼ ਦੀ ਪ੍ਰਾਪਤੀ ਹੁੰਦੀ ਹੈ। ਇਹ ਰੂਹਾਨੀ ਬਖਸ਼ਿਸ਼ਾਂ ਆਖ਼ਰਕਾਰ, ਆਤਮ ਨੂੰ ਅਨੰਤ ਨਾਲ ਜੋੜ ਕੇ ਅਭੇਦ ਕਰ ਦਿੰਦੀਆਂ ਹਨ।

ਸੱਚਾ ਸਿੱਖ ਕੁਦਰਤ ਨਾਲ ਇੱਕਸੁਰ ਹੋ ਕੇ ਪੂਰਨ ਤੌਰ ਤੇ ਰੱਬੀ ਰਜ਼ਾ ਵਿੱਚ ਜੀਵਨ ਗੁਜ਼ਾਰਨ ਲੱਗ ਪੈਂਦਾ ਹੈ। ਉਹ ਸੱਚ ਦਾ ਪ੍ਰਤੀਕ ਬਣ ਜਾਂਦਾ ਹੈ। ਖ਼ਾਲਸਾ ਪਵਿੱਤਰਤਾ ਦੀ ਸਾਕਾਰ ਮੂਰਤ, ਰੂਹਾਨੀ ਤੌਰ ਤੇ ਜਗਮਗਾਉਂਦੀ ਸ਼ੁੱਧ ਅਤੇ ਸੱਚੀ ਸ਼ਖ਼ਸੀਅਤ ਦਾ ਮਾਲਕ ਬਣ ਜਾਂਦਾ ਹੈ। ਨਿਹਚਲ ਆਸਣ ਦੇ ਤਖ਼ਤ ਤੇ ਬੈਠਾ ਖ਼ਾਲਸਾ ਪਰਮਾਤਮਾ ਦੇ ਹੁਕਮ ਅਤੇ ਸ਼ਕਤੀਸ਼ਾਲੀ ਸੱਚ ਦੀ ਖ਼ਾਤਰ ਮਰਨ ਜਿਊਣ ਦੇ ਪਵਿੱਤਰ ਕਾਰਜ ਲਈ ਹਮੇਸ਼ਾ ਤਿਆਰ ਬਰ ਤਿਆਰ ਰਹਿੰਦਾ ਹੈ। ਉਹ ਸਿਧਾਤਾਂ ਤੇ



ਅਮਲ ਅਥਵਾ ਕਥਨੀ ਅਤੇ ਕਰਨੀ ਵਿੱਚ ਰੱਬੀ ਰਜ਼ਾ ਅਨੁਸਾਰ ਜੀਵਨ ਬਸਰ ਕਰਦਾ ਹੈ।

ਇਹ ਸੱਚ ਦੀ ਪ੍ਰਾਪਤੀ ਲਈ ਸਾਡੇ ਜੀਵਨ ਦੇ ਠੋਸ ਪਹਿਲੂਆਂ ਦਾ ਸਾਂਝਾ ਵਾਧਾ ਹੈ। ਇਸ ਬਾਅਦ ਰੂਹਾਨੀ ਜੀਵਨ ਦੇ ਵਿਕਾਸ ਵਿੱਚ ਕੋਈ ਹੋਰ ਠੋਸ ਪਹਿਲੂ ਬਾਕੀ ਨਹੀਂ ਰਹਿੰਦਾ। ਇਹ ਰੱਬੀ ਮਾਰਗ ਦੀ ਰੂਹਾਨੀ ਵਿਧੀ ਨੂੰ ਉਤਸ਼ਾਹਤ ਕਰਦਾ ਹੈ।

ਪੰਜ ਕਕਾਰਾਂ ਦੇ ਧਾਰਨੀ ਹੋਣ ਨਾਲ ਸਾਡੀਆਂ ਸਰੀਰਕ, ਮਾਨਸਿਕ ਅਤੇ ਆਤਮਿਕ ਦੁਬਿਧਾਵਾਂ ਤੇ ਆਸਾਨੀ ਨਾਲ ਫ਼ਤਹਿ ਹਾਸਲ ਹੋ ਜਾਂਦੀ ਹੈ।

**ਇਹ ਸੱਚ ਦਾ ਮਾਰਗ ਹੈ। ਇਸ ਮਾਰਗ ਤੇ ਝੂਠ ਨਹੀਂ ਤੁਰ ਸਕਦਾ।**

*ਬਾਬਾ ਨਰਿੰਦਰ ਸਿੰਘ ਜੀ*

**ਜਿਵੇਂ ਅਪਵਿੱਤਰ ਹੋਇਆ ਪ੍ਰਸ਼ਾਦ ਜਾਂ ਕੀਟ-ਪਤੰਗਿਆਂ ਦਾ ਖਾਧਾ ਪ੍ਰਸ਼ਾਦ ਸਤਿਗੁਰੂ ਜੀ ਦੇ ਪਵਿੱਤਰ ਚਰਨਾਂ ਵਿੱਚ ਪੇਸ਼ ਨਹੀਂ ਕੀਤਾ ਜਾ ਸਕਦਾ। ਇਸੇ ਤਰ੍ਹਾਂ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਦਾ ਖਾਧਾ ਹੋਇਆ ਵਿਅਕਤੀ ਰੂਹਾਨੀ ਭੇਟ ਦੇ ਯੋਗ ਨਹੀਂ ਰਹਿੰਦਾ।**

ਇਹ ਪਵਿੱਤਰ ਕਕਾਰ ਆਚਰਣ ਅਤੇ ਰੂਹਾਨੀਅਤ ਦੀ ਤਰੱਕੀ ਵਿੱਚ ਸਹਾਈ ਹੁੰਦੇ ਹਨ ਅਤੇ ਇਨ੍ਹਾਂ ਸਦਕਾ ਆਤਮੇ ਵੱਲ ਰੂਹਾਨੀ ਸਫ਼ਰ ਸੌਖਾ ਅਤੇ ਤੇਜ਼ ਹੋ ਜਾਂਦਾ ਹੈ।

ਇਨ੍ਹਾਂ ਪੰਜ ਕਕਾਰਾਂ ਦੀ ਵਡਿਆਈ ਨੇ ਖ਼ਾਲਸਾ ਸਮਾਜ ਵਿੱਚ ਬੇਮਿਸਾਲ ਰੂਹਾਨੀ ਜੀਵਨ ਵਾਲੀਆਂ ਸ਼ਖ਼ਸੀਅਤਾਂ ਪੈਦਾ ਕੀਤੀਆਂ ਹਨ। ਇਹ ਕਕਾਰ ਸਾਡੀ ਮੂਲ ਜੋਤ ਸਰੂਪ ਜੀਵਨ ਦੀ ਛੁਪੀ ਹੋਈ ਸ਼ਕਤੀ ਅਤੇ ਰੂਹਾਨੀਅਤ ਨੂੰ ਜਾਗ੍ਰਤ ਕਰਦੇ ਹਨ।

**ਆਤਮ ਰਸ ਜਿਹ ਜਾਨਹੀ , ਸੋ ਹੈ ਖ਼ਾਲਸ ਦੇਵ॥**
**ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥**

*ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ*

**ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 468*

**ਪੰਜ ਕਕਾਰਾਂ ਸਬੰਧੀ:-**

**ਨਿਰੰਕਾਰ ਵਿਚੋ ਨਿਕਲੀਆਂ ਹੋਈਆਂ ਪੰਜ ਕਿਰਨਾਂ ਜਿੰਨਾਂ ਨੂੰ ਲੋਕਾਂ ਨੇ ''ਮੈਂ'' ਬਣਾ ਦਿੱਤਾ। (ਹਉਮੈ ਦਾ ਕਾਰਨ ਬਣਾ ਦਿੱਤਾ)**

***ਬਾਬਾ ਨਰਿੰਦਰ ਸਿੰਘ ਜੀ***

**ਸੱਚ ਵਿੱਚੋਂ ਨਿਕਲੇ ਹੋਏ ਸੱਚ ਤੋਂ ਸੱਚ ਬਨਣ ਦੇ ਪੰਜ ਸਾਧਨ।**

*ਬਾਬਾ ਨਰਿੰਦਰ ਸਿੰਘ ਜੀ*



# ਸੱਚੇ ਸਮੱਰਪਣ ਦਾ ਚਮਤਕਾਰ

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ**
**ਹੁਕਮਿ ਮੰਨਿਐ ਪਾਈਐ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 918*

ਪੂਰਨ ਸਮੱਰਪਣ ਦੇ ਆਤਮਿਕ ਫ਼ਲ ਦਾ ਅੰਦਾਜ਼ਾ ਹੀ ਨਹੀਂ ਲਾਇਆ ਜਾ ਸਕਦਾ। ਸਿੱਖ ਪੂਰਨ ਪ੍ਰੇਮ ਅਤੇ ਭਰੋਸੇ ਵਿੱਚ ਆਪਣਾ ਤਨ ਮਨ ਗੁਰੂ ਦੇ ਪਵਿੱਤਰ ਚਰਨਾਂ ਵਿੱਚ ਅਰਪਣ ਕਰਦਾ ਹੈ। ਇਸ ਦੇ ਬਦਲੇ ਵਿੱਚ ਗੁਰੂ ਅਜਿਹੇ ਪ੍ਰੇਮੀ ਨੂੰ ਆਪਣਾ ਆਪਾ ਦੇ ਦਿੰਦਾ ਹੈ। ਪ੍ਰੇਮ ਦੇ ਇਸ ਮਹਾਨ ਧਰਮ ਵਿੱਚ ਪ੍ਰੇਮ ਦਾ ਅਰਥ ਵੀ ਇਹੀ ਹੈ। ਨਾਸ਼ਵਾਨ ਵਿਅੱਕਤੀ ਦੀ ਸ਼ਰਧਾ, ਭਗਤੀ ਤੇ ਪ੍ਰੇਮ ਨੂੰ, ਬਦਲੇ ਵਿੱਚ ਅਨੰਤ ਪ੍ਰੇਮ ਅਤੇ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ। ਪ੍ਰੇਮ ਦੇ ਇਸ ਮਾਰਗ ਤੇ ਚੱਲਣ ਲਈ ਆਪਣਾ ਆਪਾ ਸੌਂਪਣਾ ਪੈਂਦਾ ਹੈ। ਇਸ ਨਾਲ ਹੀ ਪ੍ਰਭੂ ਮਿਲਾਪ ਹੁੰਦਾ ਹੈ। ਸ਼ਰਧਾਲੂ ਜਨ ਆਪਣੀ ਸੀਮਤ ਜਿਹੀ ਸਮਰੱਥਾ ਅਨੁਸਾਰ ਆਪਣੇ ਗੁਰੂ ਨੂੰ ਸਮੱਰਪਿਤ ਹੁੰਦਾ ਹੈ ਪਰ ਇਸ ਦੇ ਬਦਲੇ ਵਿੱਚ ਗੁਰੂ ਗ੍ਰੰਥ ਸਾਹਿਬ ਉਸ ਨੂੰ ਅਸੀਮਤ ਅਤੇ ਅਨੰਤ ਸ਼ਕਤੀਆਂ ਦੀ ਬਖਸ਼ਿਸ਼ਾਂ ਕਰਦੇ ਹਨ।

**ਜੇਵਡੁ ਆਪਿ ਤੇਵਡ ਤੇਰੀ ਦਾਤਿ।।**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 9*

ਸ਼ਰਧਾਲੂ ਜਨ ਪੂਰਨ ਤਿਆਗ ਨਾਲ ਸਤਿਗੁਰੂ ਜੀ ਦੀ ਮਿਹਰ ਅਤੇ ਬਖਸ਼ਿਸ਼ ਦਾ ਪਾਤਰ ਬਣ ਜਾਂਦਾ ਹੈ।

**ਗੁਰੂ ਨਾਨਕ ਦਰ ਘਰ ਵਿੱਚ ਇਹ ਪਵਿੱਤਰ ਘਟਨਾ ਅਤੇ ਸ਼ੁਭ ਦਿਨ ਇੱਕ ਅਲੌਕਿਕ ਚਮਤਕਾਰ ਸੀ, ਜਦੋਂ ਕਿ ਇੱਕ ਪਲਕ ਝਲਕ ਵਿੱਚ ਸਾਰੀਆਂ ਦਰਵੇਸ਼ੀ ਸ਼ਕਤੀਆਂ ਰੱਬ ਦੇ ਪੰਜ ਪਿਆਰਿਆਂ ਨੂੰ ਸੌਂਪੀਆਂ ਗਈਆਂ ਸਨ।**

***ਬਾਬਾ ਨਰਿੰਦਰ ਸਿੰਘ ਜੀ***

ਅੰਮ੍ਰਿਤ ਸੰਸਕਾਰ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਚਰਨਾਂ ਵਿੱਚ ਪੂਰਨ ਸਮੱਰਪਣ ਦੇ ਇਸ ਪਵਿੱਤਰ ਸੰਕਲਪ ਦੀ ਜਾਇਜ਼ਤਾ ਚਿਰ ਸਦੀਵੀ ਹੈ ਅਤੇ ਇਸ ਦੇ ਡੂੰਘੇ ਅਰਥ ਹਨ। ਅਜਿਹੇ ਸਮੱਰਪਣ ਨਾਲ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਅੰਮ੍ਰਿਤ ਦਾਤ ਪ੍ਰਾਪਤੀ ਲਈ ਸੱਚੀ ਯੋਗਤਾ ਨਿਸ਼ਚਤ ਹੁੰਦੀ ਹੈ।

**ਜਉ ਤਉ ਪ੍ਰੇਮ ਖੇਲਣ ਕਾ ਚਾਉ॥**
**ਸਿਰੁ ਧਰਿ ਤਲੀ ਗਲੀ ਮੇਰੀ ਆਉ॥**

*ਸ੍ਰੀ ਗੁਰੂ ਗ੍ਰੰਥ ਸਾਹਿਬ, ਅੰਗ 1412*

ਰੱਬੀ ਮਾਰਗ ਲਈ ਇਹ ਯੋਗਤਾ ਪੂਰਨ ਤਿਆਗ ਅਤੇ ਪੂਰਨ ਕੁਰਬਾਨੀ ਦੇ ਆਧਾਰ ਤੇ ਨਿਸ਼ਚਤ ਹੁੰਦੀ ਹੈ।

ਪੰਜ ਪਿਆਰਿਆਂ ਨੇ ਇਲਾਹੀ ਹੁਕਮ ਅਤੇ ਪੁਕਾਰ ਦੀ ਪਾਲਣਾ ਕੀਤੀ ਸੀ। ਉਹ ਇਲਾਹੀ ਹੁਕਮ ਦੀ ਪਾਲਣਾ ਕਰਨ ਲਈ ਵਾਰੀ ਵਾਰੀ ਉੱਠ ਖੜੋਏ ਸਨ। ਸੱਚਾ ਸਿੱਖ, ਸੱਚਾ ਪ੍ਰੇਮੀ ਹਮੇਸ਼ਾ ਸਤਿਗੁਰੂ ਦੇ ਹੁਕਮ ਦੀ ਪਾਲਣਾ ਕਰਨ ਲਈ ਮਨ ਵਿੱਚ ਉਤਸ਼ਾਹ ਅਤੇ ਉਡੀਕ ਰੱਖਦਾ ਹੈ। ਇਸ ਤਰ੍ਹਾਂ ਉਹ ਸਾਰੇ ਕੰਮ ਗੁਰੂ ਦੇ ਹੁਕਮ ਅਨੁਸਾਰ ਹੀ ਕਰਦਾ ਹੈ।

ਇਹ ਨਿਰਾਲੀ ਨਗਾਰੇ ਤੇ ਚੋਟ ਸਾਰੀ ਸੱਭਿਅਤਾ ਦੇ ਪੁਨਰ-ਜੀਵਿਤ ਹੋਣ ਅਤੇ ਨਵੀਂ ਕੌਮ ਦੇ ਪੈਦਾ ਹੋਣ ਦਾ ਇੱਕ ਅਤੀ ਸ਼ਕਤੀਸ਼ਾਲੀ ਸਾਧਨ ਸੀ। ਇਹ ਇੱਕ ਇਲਾਹੀ ਚੋਟ ਸੀ ਜੋ ਮਾਨਵ ਹਿਰਦਿਆਂ ਵਿੱਚ ਡੂੰਘੀ ਉੱਤਰ ਗਈ । ਇਸ ਨਾਲ ਇੱਕ ਸ਼ਕਤੀਸ਼ਾਲੀ ਸਦਾ ਥਿਰ ਰਹਿਣ ਵਾਲਾ ਮਹਾਨ ਰੂਹਾਨੀ ਵਿਰਸਾ ਸਥਾਪਿਤ ਹੋ ਗਿਆ।

ਸੱਚੇ ਪ੍ਰੇਮ, ਸੱਚੀ ਸ਼ਰਧਾ, ਸੱਚੀ ਭਗਤੀ , ਸੱਚੀ ਸ਼ਰਨਾਗਤੀ ਨਾਲ ਜਗਿਆਸੂ ਆਪਣੇ ਗੁਰੂ ਦਾ ਹੋ ਜਾਂਦਾ ਹੈ। ਸੱਚਾ ਪ੍ਰੇਮੀ ਨਿਸ਼ਕਾਮ ਭਾਵਨਾਵਾਂ ਨਾਲ ਸਤਿਗੁਰੂ ਜੀ ਲਈ ਸਭ ਕੁਝ ਵਾਰ ਦਿੰਦਾ ਹੈ। ਪਰਮਾਤਮਾਂ ਲਈ ਸੁਆਰਥੀ ਤੇ ਪਾਖੰਡੀ ਪ੍ਰੇਮ ਨਾ ਹੀ ਸੱਚੀ ਭਗਤੀ ਹੈ ਅਤੇ ਨਾ ਹੀ ਸੱਚੀ ਸ਼ਰਨਾਗਤੀ ਹੈ। ਝੂਠੇ ਅਤੇ ਪਾਖੰਡੀ ਪ੍ਰੇਮ ਦਾ ਨਤੀਜਾ ਆਤਮਿਕ ਮੌਤ ਹੈ।



ਗੁਰੂ ਸਾਹਿਬ ਨੇ ਸਿਰ ਦੀ ਮੰਗ ਕੀਤੀ ਸੀ। ਹਜ਼ਾਰਾਂ ਸੰਗਤਾ ਦੇ ਇਕੱਠ ਵਿੱਚੋਂ ਕੇਵਲ ਪੰਜਾਂ ਨੇ ਹੀ ਪ੍ਰੇਮ ਸਰੂਪ ਗੁਰੂ ਨੂੰ ਸੱਚੀ ਭਗਤੀ ਭਾਵਨਾ ਨਾਲ ਆਪਣੇ ਸਿਰ ਭੇਟਾ ਕੀਤੇ ਸਨ। ਉਨ੍ਹਾਂ ਨੇ ਰੱਬੀ ਉਦੇਸ਼ ਲਈ ( **ਹੁਕਮਿ ਮੰਨਿਐ ਪਾਈਐ)** ਆਪਣਾ ਆਪਾ ਮਾਰ ਲਿਆ ਹੋਇਆ ਸੀ।

ਆਪਣੇ ਗੁਰੂ ਦੇ ਪਵਿੱਤਰ ਹੁਕਮ ਦੀ ਪਾਲਣਾ ਕਰਦਿਆਂ ਉਨ੍ਹਾਂ ਨੇ ਗੁਰੂ ਸਾਹਿਬ ਨੂੰ ਆਪਣੀਆਂ ਪ੍ਰੇਮ ਮਈ ਤੇ ਸ਼ਰਧਾਲੂ ਸੇਵਾਵਾਂ ਅਰਪਣ ਕਰ ਦਿੱਤੀਆਂ ਸਨ। ਇਸ ਮਨੁੱਖੀ ਭੇਟਾ, ਜੋ ਕਿ ਮਨੁੱਖੀ ਸਮਰੱਥਾ ਤੱਕ ਹੀ ਸੀਮਿਤ ਸੀ, ਦੇ ਬਦਲੇ ਗੁਰੂ ਸਾਹਿਬ ਨੇ ਆਪਣੇ ਆਪ ਨੂੰ ਪੰਜਾਂ ਵਿੱਚ ਅਭੇਦ ਕਰ ਲਿਆ। ਗੁਰੂ ਸਾਹਿਬ ਨੇ ਆਪਣੀ ਅਸੀਮਤ ਅਤੇ ਅਥਾਹ ਸ਼ਕਤੀ ਪੰਜਾਂ ਵਿੱਚ ਸਮਾ ਦਿੱਤੀ। ਗੁਰੂ ਸਾਹਿਬ ਨੇ ਉਨ੍ਹਾਂ ਨੂੰ ਸਦੀਵੀ ਤੌਰ ਤੇ ਖ਼ਾਲਸਾ ਪੰਥ ਦੇ 'ਪੰਜ ਪਿਆਰੇ ਹੋਣ ਦੀ ਪਦਵੀ ਦਾ ਮਾਣ ਬਖਸ਼ਿਆ ਸੀ।

**ਗੁਰੂ ਦੀ ਆਗਿਆ ਮੰਨਣਾ ਹੀ ਸਿੱਖੀ ਦਾ ਪਹਿਲਾ ਅਤੇ ਆਖ਼ਰੀ ਸਲੋਕ ਹੈ।**

*ਬਾਬਾ ਨਰਿੰਦਰ ਸਿੰਘ ਜੀ*

# ਮਾਇਆ ਦੀ ਭਾਰੀ ਪਕੜ ਤੋਂ ਛੁੱਟਕਾਰਾ

ਇਸ ਸ਼ੁਭ ਦਿਨ ਤੇ ਮਹਾਨ ਮਸੀਹੇ ਨੇ ਆਪਣੇ ਪਵਿੱਤਰ ਹੱਥਾਂ ਵਿੱਚ ਸ਼ਕਤੀਸ਼ਾਲੀ ਭਗੌਤੀ ਲੈ ਕੇ ਇੱਕ ਰੂਹਾਨੀ ਚੋਟ ਦੁਆਰਾ ਦੁਨਿਆਵੀ ਜੀਵਨ ਦੀਆਂ ਸਾਰੀਆਂ ਮਜ਼ਬੂਤ ਤੰਦਾਂ ਨੂੰ ਟੋਟੇ ਟੋਟੇ ਕਰ ਦਿੱਤਾ ਸੀ। ਗੁਰੂ ਸਾਹਿਬ ਨੇ ਸਿੱਖਾਂ ਨੂੰ ਮਾਇਆ ਦੀ ਪਕੜ ਅਤੇ ਨਾਸ਼ਵਾਨ ਜੀਵਨ ਦੀਆਂ ਮੋਹ-ਤੰਦਾਂ ਤੋਂ ਛੁੱਟਕਾਰਾ ਦਿਵਾਇਆ। ਝੂਠੇ ਦੁਨਿਆਵੀ ਬੰਧਨ ਤੋੜ ਦਿੱਤੇ। ਵਿਸਾਖੀ ਦੇ ਇਸ ਪਵਿੱਤਰ ਇਤਿਹਾਸਕ ਦਿਨ ਤੇ ਵਿਸ਼ਾਲ ਰੂਹਾਨੀ ਖੰਡ ਅਤੇ ਅੰਮ੍ਰਿਤ ਜੀਵਨ ਦੀ ਬਖਸ਼ਿਸ਼ ਦੇ ਦਰਵਾਜ਼ੇ ਖੋਲ੍ਹ ਦਿੱਤੇ ਗਏ। ਇਸ ਰੂਹਾਨੀ ਕਰਮ ਭੂਮੀ ਵਿੱਚ ਦਾਖ਼ਲ ਹੋਣ ਤੋਂ ਪਹਿਲਾਂ ਸਿੱਖਾਂ ਨੇ ਗੁਰੂ ਨਾਨਕ ਸਾਹਿਬ ਦੇ ਮਹਾਂਵਾਕ ਅਨੁਸਾਰ ਜੀਵਨ ਨਾਲੋਂ ਮੌਤ ਨੂੰ ਪ੍ਰੇਮ ਕਰਨ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਸਮਝ ਲਿਆ ਸੀ।

ਗੁਰੂ ਸਾਹਿਬ ਆਪ ਹੀ ਕਿਸੇ ਹਿਰਦੇ ਵਿੱਚ ਦੈਵੀ ਪ੍ਰੇਮ ਦੀ ਜੋਤ ਜਗਾਉਂਦੇ ਹਨ। ਇਸ ਇਤਿਹਾਸਕ ਦਿਨ ਤੇ ਜੁੱਗੋ ਜੁੱਗ ਅਟੱਲ ਰਹਿਣ ਵਾਲੀ ਮਹਾਨ ਰੂਹਾਨੀ ਸ਼ਖਸ਼ੀਅਤ ਨੇ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਖ਼ਾਲਸਾ ਬਣਾਇਆ ਅਤੇ ਉਨ੍ਹਾਂ ਸਭ ਵਿੱਚ ਪ੍ਰੇਮ ਦੀ ਜੋਤ ਜਗਾ ਦਿੱਤੀ। ਉਨ੍ਹਾਂ ਨੇ ਸਭ ਹਿਰਦਿਆਂ ਵਿੱਚ ਪੂਰਨ ਸਮੱਰਪਣ ਅਤੇ ਕੁਰਬਾਨੀ ਦੀ ਪਵਿੱਤਰ ਅਗਨੀ ਪੈਦਾ ਕਰ ਦਿੱਤੀ ।

ਇਹ ਦੈਵੀ ਸ਼ਕਤੀ ਦਾ ਮਹਾਨ ਚਮਤਕਾਰ ਸੀ। ਇਹ ਸੰਗਤ ਕਿਸੇ ਯੁੱਗ ਦੀ ਸਭ ਤੋਂ ਵੱਧ ਭਾਗਾਂਵਾਲੀ ਸੰਗਤ ਸੀ।

ਇਹ ਅਸਚਰਜ ਗੱਲ ਹੈ ਕਿ ਇੱਕ ਭਾਰੀ ਸੰਘਰਸ਼, ਮਰਨ ਦੀ ਦੌੜ ਵਿੱਚ ਉਨ੍ਹਾਂ ਨੇ ਆਪਣੇ ਦੁਸ਼ਮਣਾ ਵਿੱਚ ਵੀ ਸਰਬੱਤ ਲਈ ਪ੍ਰੇਮ, ਤੇ ਪ੍ਰੇਮ ਦੇ ਸੰਦੇਸ਼ ਨੂੰ ਫੈਲਾਇਆ। ਪ੍ਰੇਮ ਗੁਰੂ ਸਾਹਿਬ ਦਾ ਮਹਾਨ ਇਲਾਹੀ ਹੁਕਮ ਸੀ। ਇਹ ਪ੍ਰੇਮ ਹੀ ਸਾਡਾ ਸਰਵ ਸ੍ਰੇਸ਼ਟ ਧਰਮ ਅਤੇ



ਮਹਾਨ ਵਿਰਸਾ ਹੈ। ਪ੍ਰੇਮ ਦਾ ਇਹ ਮਹਾਨ ਧਰਮ ਸਾਰੇ ਧਰਮਾਂ ਅਤੇ ਸਾਰੀ ਮਾਨਵਜਾਤੀ ਲਈ ਪ੍ਰੇਮ ਪੈਦਾ ਕਰਦਾ ਹੈ। ਇਸ ਧਰਮ ਦੀ ਪਹੁੰਚ ਦੁਨਿਆਵੀ ਹੱਦ ਬੰਨੀਆਂ ਅਤੇ ਭੂਗੋਲਕ ਸੀਮਾਵਾਂ ਤੋਂ ਵੀ ਦੂਰ ਤੱਕ ਫੈਲੀ ਹੋਈ ਹੈ। ਇਹ ਧਰਮ ਮਨੁੱਖ ਦੀਆਂ ਪੈਦਾ ਕੀਤੀਆਂ ਵੰਡੀਆਂ ਤੋਂ ਉੱਪਰ ਹੈ।

ਗੁਰੂ ਗੋਬਿੰਦ ਸਿੰਘ ਸਾਹਿਬ ਪ੍ਰੇਮ ਦੀ ਮਹਾਨ ਦਾਤ ਵੰਡਣ ਵਾਲੇ ਮਹਾਂਦਾਨੀ ਹਨ। ਪ੍ਰੇਮ-ਸਰੂਪ, ਕ੍ਰਿਪਾ ਦੇ ਖਜ਼ਾਨੇ, ਮਿਹਰਾਂ ਦੇ ਸਾਈਂ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਂ ਪਿਆਰਿਆਂ ਨੂੰ ਇਹ ਦੁਰਲਭ ਦਾਤ ਬਖਸ਼ੀ ਹੈ। ਉਪਰੰਤ ਇਹ ਦੈਵੀ ਆਵੇਸ਼ ਜੰਗਲੀ ਅੱਗ ਦੀ ਤਰ੍ਹਾਂ ਸਾਰੀ ਸੰਗਤ ਵਿੱਚ ਤੁਰੰਤ ਫ਼ੈਲ ਗਿਆ।

ਰੱਬ ਦੇ ਪ੍ਰੇਮੀਆਂ ਲਈ ਇਹ ਖੁੱਲ੍ਹਾ ਸੱਦਾ ਸੀ। ਸੱਚੇ ਪ੍ਰੇਮ ਨਾਲ ਪੂਰਨ ਸਮੱਰਪਣ ਅਤੇ ਪੂਰਨ ਕੁਰਬਾਨੀ ਦਾ ਜਜ਼ਬਾ ਪੈਦਾ ਹੁੰਦਾ ਹੈ। ਵਿਸਾਖੀ ਦੇ ਇਸ ਪਵਿੱਤਰ ਦਿਹਾੜੇ ਤੇ ਗੁਰੂ ਜੀ ਦੀ ਇਹ ਖੁੱਲ੍ਹੀ ਤੇ ਜੋਸ਼ੀਲੀ ਗਰ੍ਹਜ ਸੀ।

ਇਹ ਆਗਾਜ਼ ਬਹੁਤ ਡਰਾਉਣਾ ਅਤੇ ਕੌਤਕ ਭਰਪੂਰ ਸੀ। **ਡਰਪੋਕਾਂ, ਕਮਜ਼ੋਰ-ਦਿਲਾਂ ਅਤੇ ਸੁਆਰਥੀ ਲੋਕਾਂ ਦਾ ਇਸ ਮਹਾਨ ਧਰਮ ਵਿੱਚ ਕੋਈ ਥਾਂ ਨਹੀਂ ਹੈ।** ਇਹ ਤਾਂ ਬਹਾਦਰੀ ਵਾਲੀ ਮੌਤ ਮਰਨ ਵਾਲੀ ਜੋਸ਼ੀਲੀ ਪੁਕਾਰ ਸੀ। ਇਸ ਪਵਿੱਤਰ ਦਿਨ ਤੇ ਸੱਚੀ ਗਰਜ ਦੇ ਧਰਮ ਦੇ ਬੀਜ ਬੀਜੇ ਗਏ ਸਨ।

ਪਿਆਰੇ ਸਤਿਗੁਰੂ ਜੀ ਅਤੇ ਸੱਚੇ ਸਿੱਖ ਦੇ ਪਵਿੱਤਰ ਸਬੰਧਾਂ ਵਿੱਚ ਸਤਿਗੁਰੂ ਜੀ ਹੀ ਪ੍ਰੇਮ ਹਨ, ਸਤਿਗੁਰੂ ਜੀ ਹੀ ਮਾਤਾ ਪਿਤਾ, ਮਿੱਤਰ, ਸਾਕ-ਸਬੰਧੀ, ਮਾਰਜੀਵਾਲਨਹਾਰ ਅਤੇ ਰੱਖਣਹਾਰ ਹਨ। ਇਥੇ ਸਾਰੇ ਸੰਸਾਰੀ ਸਬੰਧ ਖਤਮ ਹੋ ਜਾਂਦੇ ਹਨ। ਸੱਚੇ ਸਿੱਖ ਲਈ ਸਤਿਗੁਰੂ ਜੀ ਦਾ ਪ੍ਰੇਮ ਤੇ ਖੁਸ਼ੀ ਹੀ ਪਰਮ ਖੁਸ਼ੀ ਹੈ। ਗੁਰੂ ਦੇ ਪ੍ਰੇਮ ਵਿੱਚ ਰੱਤਿਆ ਹੋਇਆ ਸਿੱਖ ਆਪਣੇ ਸਤਿਗੁਰੂ ਲਈ ਦੁਨੀਆਂ ਦੇ ਸਾਰੇ ਰਾਜ ਅਤੇ ਸਵੱਰਗਾਂ ਦੇ ਸੁੱਖ ਵੀ ਠੁਕਰਾ ਸਕਦਾਹੈ।

ਨੋਟ

ਗੁਰੂ ਤੇ ਸ਼ਿਸ਼ ਦਾ ਰਿਸ਼ਤਾ ਬੜਾ ਪਾਕ ਹੁੰਦਾ ਹੈ। ਇਸ ਰਿਸ਼ਤੇ ਵਿੱਚ ਮਾਇਆ ਨਹੀਂ ਆਉਣੀ ਚਾਹੀਦੀ। ਇਸ ਰਿਸ਼ਤੇ ਦੇ ਅੱਗੇ ਰੱਬ ਵੀ ਆਪਣਾ ਸਿਰ ਝੁਕਾਉਂਦਾ ਹੈ।

*ਬਾਬਾ ਨਰਿੰਦਰ ਸਿੰਘ ਜੀ,*

ਸਤਿਗੁਰੂ ਦਾ ਮਤਲਬ ਹੀ ਤਿਆਗ ਹੈ। ਸਤਿਗੁਰੂ ਦੀ ਪ੍ਰਾਪਤੀ ਮਾਇਆ ਦੇ ਸੰਸਾਰ ਵਿੱਚ ਨਹੀਂ ਹੋ ਸਕਦੀ। ਰੱਬ ਦੀ ਪ੍ਰਾਪਤੀ ਵਾਸਤੇ ਵੱਡੇ ਵੱਡੇ ਭਗਤਾਂ ਨੂੰ ਮਾਇਆ ਦੇ ਸੰਸਾਰ ਵਿੱਚੋਂ ਬਾਹਰ ਆਉਣਾ ਪਿਆ। ਸਤਿਗੁਰੂ ਦੇ ਨਾਲ ਪਿਆਰ ਦਾ ਮਤਲਬ ਹੈ ਜਿਹੜਾ ਪਿਆਰ ਤਿਆਗ ਕਰਾਏ। ਮਾਇਆ ਦੀਆਂ ਸਾਰੀਆਂ ਮੰਗਾਂ ਦਾ ਤਿਆਗ ਕਰਾਏ। ਇਸ ਵੱਡਭਾਗੇ ਵਿਸਾਖੀ ਦੇ ਦਿਹਾੜੇ ਤੇ ਮੇਰੇ ਮਾਲਕ, ਦੀਨ ਦੁਨੀ ਦੇ ਵਾਲੀ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਨੇ ਸਿੱਖਾਂ ਤੇ ਇਹ ਸਿਖ਼ਰ ਦੀ ਮਿਹਰ ਕੀਤੀ ਤੇ ਉਨ੍ਹਾਂ ਨੂੰ ਮਾਇਆ ਤੋਂ ਨਿਰਲੇਪ ਕਰ ਦਿੱਤਾ।

*ਬਾਬਾ ਨਰਿੰਦਰ ਸਿੰਘ ਜੀ,*



# ਆਗਿਆ ਭਈ ਅਕਾਲ ਕੀ

**ਖ਼ਾਲਸਾ ਅਕਾਲ ਪੁਰਖ ਕੀ ਫ਼ੌਜ॥**
**ਪ੍ਰਗਟਿਓ ਖ਼ਾਲਸਾ ਪ੍ਰਮਾਤਮ ਕੀ ਮੌਜ॥**

*ਗੁਰੂ ਗੋਬਿੰਦ ਸਿੰਘ ਸਾਹਿਬ ਜੀ*

ਖ਼ਾਲਸਾ ਅਕਾਲ ਪੁਰਖ ਵਿੱਚੋਂ ਪੈਦਾ ਹੋਇਆ ਹੈ। ਖ਼ਾਲਸੇ ਦੀ ਸਿਰਜਣਾ ਗੁਰੂ ਗੋਬਿੰਦ ਸਿੰਘ ਜੀ ਦੀ ਪਾਕ ਪਵਿੱਤਰ ਸੋਚ (ਦ੍ਰਿਸ਼ਟੀ) ਵਿੱਚੋਂ ਹੋਈ ਹੈ। ਇਹ ਖ਼ਾਲਸ, ਸੰਪੂਰਨ, ਅੰਮ੍ਰਿਤਧਾਰੀ, ਪ੍ਰੇਮ ਅਤੇ ਸੱਚੇ ਕੁਰਬਾਨੀ ਦੇ ਵਿਚ ਢਾਲੀ ਹੋਈ ਕਾਲ ਰਹਿਤ ਅਕਾਲ ਪੁਰਖ ਦੀ ਰੂਹਾਨੀ ਫ਼ੌਜ ਹੈ।

ਇਸ ਖ਼ਾਲਸ ਫੌਜ ਦਾ ਭੋਜਨ ਪ੍ਰਭੂ ਦਾ ਅੰਮ੍ਰਿਤ ਨਾਮ ਹੈ। ਖ਼ਾਲਸਾ ਪਾਪ, ਮੈਲ, ਅਤੇ ਬੁਰਾਈ ਦੀ ਦੁਨੀਆਂ ਤੋਂ ਨਿਰਲੇਪ ਰਹਿੰਦਾ ਹੈ। ਖ਼ਾਲਸਾ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਸੰਤਾਨ ਹੈ। ਆਦਿ ਜੁਗਾਦਿ ਗੁਰਦੇਵ ਮਾਤਾ ਪਿਤਾ ਦੀ ਪਵਿੱਤਰ ਸੰਤਾਨ ਹੋਣ ਕਾਰਨ ਖ਼ਾਲਸਾ ਕਦੇ ਯਤੀਮ ਨਹੀਂ ਹੁੰਦਾ। ਉਹ ਸਦਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਦੀਵੀ ਬਖਸ਼ਿਸ਼ ਦੇ ਅਨੰਦ ਵਿਚ ਰਹਿੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਇਹ ਰੂਹਾਨੀ ਬੱਚੇ ਨਾਸ਼ਵਾਨ ਸੰਸਾਰੀ ਜੀਵਨ ਦੌਰਾਨ ਰੂਹਾਨੀ ਵਿਸਮਾਦ ਦੇ ਰੰਗ ਵਿੱਚ ਪੂਰਨ ਨਿਮਰਤਾ ਅਤੇ ਸ਼ਰਧਾ ਵਿੱਚ ਰਹਿੰਦੇ ਹਨ। ਖ਼ਾਲਸਾ ਫੌਜ ਅਕਾਲ ਪੁਰਖ ਦੀਆਂ ਪੁਤਲੀਆਂ ਹਨ ਜਿਨ੍ਹਾਂ ਨੇ ਸਚਾਈ, ਸ਼ੁੱਧਤਾ, ਪ੍ਰੇਮ ਅਤੇ ਦਇਆ ਦੇ ਝੰਡੇ ਉੱਚੇ ਚੁੱਕੇ ਹੋਏ ਹਨ। ਖ਼ਾਲਸਾ ਸਦ ਗੁਣਾਂ ਦਾ ਖਜ਼ਾਨਾ ਹੈ। ਖ਼ਾਲਸਾ ਸ੍ਰੀ ਗੁਰੂ ਗੋਬਿੰਦ ਸਾਹਿਬ ਜੀ ਦੇ ਸਿਰਜੇ ਹੋਏ ਪਰੇਮ ਦੇ ਮਹਾਂ ਧਰਮ ਦੀਆਂ ਸਾਰੀਆਂ ਦੈਵੀ ਖੂਬੀਆਂ ਦੀ ਸੱਚੀ ਅਤੇ ਸਾਕਾਰ ਮੂਰਤ ਹੈ।

**ਖ਼ਾਲਸਾ ਜੀ ਦੀ ਪ੍ਰਕ੍ਰਿਤੀ ਸਭ ਦੀ ਰੱਖਿਆ ਕਰਨੀ ਹੈ। ਉਹ ਖ਼ਾਲਸਾ ਜੀ ਧੰਨ ਸਨ, ਜਿਨ੍ਹਾਂ ਨੂੰ ਗੁਰੂ ਗੋਬਿੰਦ ਸਾਹਿਬ ਦੇ ਪਵਿੱਤਰ ਕਰ -ਕਮਲਾਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਹੋਈ ਸੀ।**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਖ਼ਾਲਸੇ ਦੀ ਇਲਾਹੀ ਕਿਸਮਤ ਨੂੰ ਬਨਾਉਣ ਵਾਲੇ, ਖ਼ਾਲਸੇ ਦੇ ਰੱਖਿਅਕ, ਰਹਿਨੁਮਾਈ ਕਰਨ ਵਾਲੇ ਰਹਿਬਰ ਆਪ ਹੀ ਹਨ।

*ਬਾਬਾ ਨਰਿੰਦਰ ਸਿੰਘ ਜੀ,*

ਇਹ ਅਕਾਲ ਪੁਰਖ ਦੀ ਮਿਹਰ ਦੀ ਪਾਤਰ ਬਣੀ ਫ਼ੌਜ ਹੈ। ਖ਼ਾਲਸਾ ਅਕਾਲ ਪੁਰਖ ਦਾ ਸਿਪਾਹੀ ਹੈ। ਸਤਿਗੁਰੂ ਜੀ ਨੇ ਇੱਕ ਵਿਸ਼ੇਸ਼ ਰੂਹਾਨੀ ਮਿਸ਼ਨ ਦੀ ਪੂਰਤੀ ਲਈ ਖ਼ਾਲਸੇ ਦੀ ਸਿਰਜਣਾ ਕੀਤੀ ਹੈ।

ਖ਼ਾਲਸੇ ਦੀ ਸਿਰਜਣਾ ਸਰਬੱਤ ਦੇ ਭਲੇ ਅਤੇ ਸਰਬੱਤ ਦੀ ਰੱਖਿਆ ਵਾਸਤੇ ਕੀਤੀ ਗਈ ਹੈ। ਖ਼ਾਲਸਾ ਕੁਰਬਾਨੀ ਅਤੇ ਉਪਕਾਰ ਦੀਆਂ ਭਾਵਨਾਵਾਂ ਵਿੱਚ ਜੀਵਨ ਗੁਜ਼ਾਰਦਿਆਂ ਨਿਸ਼ਕਾਮ ਅਵਸੱਥਾ ਵਿੱਚ ਰਹਿੰਦਾ ਹੈ। ਖ਼ਾਲਸਾ ਕੁਲ ਮਾਨਵਜਾਤੀ ਨੂੰ ਪ੍ਰੇਮ ਕਰਦਾ ਹੈ ਅਤੇ ਆਪਣੇ ਸਤਿਗੁਰੂ ਜੀ ਦੀ ਪਵਿੱਤਰ ਹਜ਼ੂਰੀ ਵਿੱਚ ਰਹਿੰਦਾ ਹੈ।

**''ਸਤਿ ਮਾਰਗ ਦੀ ਪ੍ਰਾਪਤੀ ਦੇ ਰਾਹ ਵਿੱਚ ਮੁਕਤੀ ਵੀ ਇਕ ਤੁੱਛ ਵਸਤੂ ਹੈ।''**

*ਬਾਬਾ ਨਰਿੰਦਰ ਸਿੰਘ ਜੀ*

**Salvation is a very small achievement in search of truth**

*Baba Narinder Singh Ji*

ਗੁਰੂ ਗੋਬਿੰਦ ਸਿੰਘ ਜੀ ਖ਼ਾਲਸੇ ਲਈ ਪ੍ਰੇਮ ਸਰੂਪ ਹਨ। ਗੁਰੂ ਗੋਬਿੰਦ ਸਿੰਘ ਲਈ ਖ਼ਾਲਸਾ ਪ੍ਰੇਮ ਸਰੂਪ ਹੈ। ਗੁਰੂ ਗੋਬਿੰਦ ਸਿੰਘ ਜੀ ਅਤੇ ਖ਼ਾਲਸਾ ਜੀ, ਦੋਵੇਂ ਇੱਕੋ ਵੇਲੇ ਆਸ਼ਕ ਅਤੇ ਮਸ਼ੂਕ ਬਰਾਬਰ ਹਨ। ਖ਼ਾਲਸਾ ਸ਼ੁੱਧ ਅਤੇ ਪਵਿੱਤਰ ਜੀਵਨ ਦਾ ਧਾਰਨੀ ਹੈ। ਉਹ ਰੱਬੀ ਸ਼ਕਤੀ ਦੇ ਹੱਥਾਂ ਵਿੱਚ ਧਾਰਮਕ ਨਮੂਨੇ ਅਤੇ ਪਵਿੱਤਰ ਪੁਤਲੀ ਵਾਂਗ ਜੀਵਨ ਜੀ ਰਿਹਾ ਹੈ। ਖ਼ਾਲਸਾ ਵਿਸਮਾਦ ਵਿੱਚ ਰਹਿੰਦਾ ਹੈ।

ਵਿਸਮਾਦ ਅਤੇ ਆਨੰਦ ਰੂਪ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਪਵਿੱਤਰ ਚਰਨ ਕਮਲਾਂ ਵਿੱਚ ਸਮਾ ਜਾਂਦਾ ਹੈ। ਕਾਲ ਗਤੀ ਦੇ ਪ੍ਰਸੰਗ ਵਿੱਚ ਖ਼ਾਲਸੇ ਦਾ ਜੀਵਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ



ਰੂਹਾਨੀ ਸਖਸ਼ੀਅਤ ਦਾ ਇੱਕ ਪਵਿੱਤਰ ਵਿਸਥਾਰ ਹੈ। ਇਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿੱਚ ਅਭੇਦ ਹੋਣ ਦਾ ਇੱਕ ਕ੍ਰਿਸ਼ਮਾ ਹੈ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਅਧਿਆਤਮਿਕ ਸਾਂਝ ਦਾ ਇੱਕ ਜਲੌ ਹੈ, ਇਹ ਰੱਬੀ ਨਾਮ ਨਾਲ ਪੂਰਨ ਸਾਂਝ ਦਾ ਇੱਕ ਜਲੌ ਹੈ। ਇਹ ਦੈਵੀ ਸਾਂਝ ਤੇ ਪਹਿਚਾਣ ਹੀ ਖ਼ਾਲਸੇ ਨੂੰ ਹੋਰਨਾਂ ਨਾਲੋਂ ਨਿਆਰਾ ਦਰਸਾਉਂਦੀਹੈ।

**First stage Body is "I"**

**Second stage Body is Illusion**

**Third stage Body is Temple.**

*Baba Narinder Singh Ji*

**ਜਿਸ ਹਿਰਦੇ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਚਰਨ ਕਮਲ ਵਸ-ਜਾਣ, ਜਿਸ ਹਿਰਦੇ ਵਿੱਚ ਗੁਰੂ ਗੋਬਿੰਦ ਸਿੰਘ ਸਾਹਿਬ ਦਾ ਪਿਆਰ ਵਸ ਜਾਏ, ਜਿਹੜਾ ਹਿਰਦਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪ੍ਰੇਮ ਵਿੱਚ ਰੰਗਿਆ ਹੋਵੇ, ਉਹ ਤਾਂ ਪੂਜਣਯੋਗ ਹੈ। ਖ਼ਾਲਸੇ ਦਾ ਸਰੀਰ ਮੰਦਰ ਬਣ ਜਾਂਦਾ ਹੈ। ਦਸ਼ਮੇਸ਼ ਪਿਤਾ ਆਪ ਹੀ ਵਰ ਦੇ ਰਹੇ ਹਨ।**

**ਖ਼ਾਲਸਾ ਮੇਰੋ ਰੂਪ ਹੈ ਖਾਸ,**
**ਖ਼ਾਲਸੇ ਮੇਂ ਹਓ ਕਰੋ ਨਿਵਾਸ।**

**ਜਿਸ ਸਰੀਰ ਦੇ ਵਿੱਚ ਦਸ਼ਮੇਸ਼ ਪਿਤਾ ਦਾ ਨਿਵਾਸ ਹੈ, ਉਹ ਚਲਦਾ ਫਿਰਦਾ ਇੱਕ ਮਹਾਨ ਮੰਦਰ ਹੈ। ਉਹ ਜਿਸ ਪਾਸੇ ਦੀ ਲੰਘਦਾ ਜਾਂਦਾ ਹੈ, ਧਰਤੀ ਨੂੰ ਭਾਗ ਲਾਉਂਦਾ ਹੈ। ਐਸੇ ਖ਼ਾਲਸੇ ਨੂੰ ਸਦਾ ਨਮਸਕਾਰ ਹੈ।**

# ਮਹਾਨ ਗੌਰਵਮਈ ਵਿਰਸਾ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਚਾਰੇ ਸਾਹਿਬਜ਼ਾਦਿਆਂ ਅਤੇ ਅਤੀ ਪਿਆਰੇ ਸਿੱਖਾਂ ਦੀ ਸ਼ਹਾਦਤ ਦੇ ਬਾਅਦ ਵੀ ਉਨ੍ਹਾਂ ਦੇ ਪਾਕ ਚਿਹਰੇ ਤੇ ਰੱਬੀ ਨੂਰ ਸਦਾ ਵਾਂਗ ਚਮਕ ਰਿਹਾ ਸੀ। ਇੱਕ ਵਾਰ ਸ੍ਰੀ ਦਮਦਮਾ ਸਾਹਿਬ ਗੁਰੂ ਜੀ ਦਾ ਦਰਬਾਰ ਸਜਿਆ ਹੋਇਆ ਸੀ। ਗੁਰੂ ਜੀ ਦੇ ਮਹਿਲਾਂ ਨੇ ਚਾਰ ਪਿਆਰੇ ਲਾਲਾਂ ਬਾਰੇ ਪੁੱਛਿਆ ਤਾਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਬੜੇ ਠਰੰਮੇ ਅਤੇ ਰੂਹਾਨੀ ਵਿਸਮਾਦ ਵਿੱਚ, ਦਰਬਾਰ ਵਿੱਚ ਬੈਠੇ ਸਿੱਖਾਂ ਵੱਲ ਤਕਦੇ ਹੋਏ, ਇਸ਼ਾਰਾ ਕਰ ਕੇ ਫੁਰਮਾਇਆ:

**''ਚਾਰ ਮੂਏ ਤੋ ਕਿਆ ਭਇਆ, ਜੀਵਤ ਕਈ ਹਜ਼ਾਰ।।''**

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਆਪਣੇ ਹਰੇਕ ਸ਼ਰਧਾਲੂ ਅਤੇ ਹਰੇਕ ਸਿੱਖ ਨੂੰ ਆਪਣਾ ਪੁੱਤਰ ਅਤੇ ਵਾਰਿਸ ਸਮਝਦੇ ਹਨ। ਅਸੀਂ ਸਾਰੇ ਉਨ੍ਹਾਂ ਦੇ ਬੱਚੇ ਹਾਂ। ਸਾਨੂੰ ਸਭ ਨੂੰ ਤਨ, ਦੇਹੀ ਅਤੇ ਭਗਤੀ ਭਾਵਨਾ ਨਾਲ ਕਮਾਈ ਕਰਦਿਆਂ ਜ਼ਿੰਮੇਵਾਰੀ ਤੇ ਭਾਰ, ਰਲ ਮਿਲ ਕੇ ਉਠਾਉਣਾ ਚਾਹੀਦਾ ਹੈ। ਗੁਰੂ ਸਾਹਿਬ ਸਾਨੂੰ ਨੇੜਿਓਂ ਵੇਖ ਰਹੇ ਹਨ। ਇਹ ਵਿਰਸਾ ਕਿੰਨਾ ਗੌਰਵਮਈ ਅਤੇ ਮਹਾਨ ਹੈ, ਪ੍ਰੰਤੂ ਅਸੀਂ ਕਿੰਨੇ ਅਕ੍ਰਿਤਘਣ ਹਾਂ।

ਸਾਡੇ ਮਨ ਵਿੱਚ ਇੱਕ ਸਾਧਾਰਨ ਪ੍ਰਸ਼ਨ ਪੈਦਾ ਹੁੰਦਾ ਹੈ, 'ਕੀ ਇਸ ਸੰਸਾਰ ਵਿੱਚ ਗੁਰੂ ਗੋਬਿੰਦ ਸਿੰਘ ਜੀ ਵਰਗਾ ਕੋਈ ਹੋਰ ਮਹਾਂ ਤਿਆਗੀ ਵੀ ਪੈਦਾ ਹੋਇਆ ਹੈ? ਉਹ ਸੰਸਾਰ ਤਮਾਸ਼ੇ ਅਤੇ ਰੱਬੀ ਲੀਲ੍ਹਾ ਨੂੰ ਨਿਰਾਲਮ ਹੋ ਕੇ ਵੇਖ ਰਹੇ ਹਨ।

ਇਹ ਗੁਰੂ ਸਾਹਿਬ ਦੇ ਅਮਲੀ ਜੀਵਨ ਦੀ ਪਵਿੱਤਰ ਸ਼ੋਭਾ ਹੈ। ਅੱਜ ਉਨ੍ਹਾਂ ਦੀ ਮਹਾਨ ਅੰਮ੍ਰਿਤ ਬਾਣੀ ਵਿੱਚੋਂ ਸਾਨੂੰ ਉਨ੍ਹਾਂ ਦੇ ਆਦਰਸ਼ਾਂ ਦੀ ਸਦੀਵੀ ਰੂਹਾਨੀ ਖੁਸ਼ਬੋ ਪ੍ਰਾਪਤ ਹੁੰਦੀ ਹੈ।

ਸਾਰਾ ਕੁਝ ਕੁਰਬਾਨ ਕਰਕੇ ਤੇ ਆਪਣਾ ਰੂਹਾਨੀ ਮਿਸ਼ਨ ਸੰਪੂਰਨ ਕਰਕੇ ਉਨ੍ਹਾਂ ਨੇ ਪੂਰਨ ਨਿਮਰਤਾ ਸਹਿਤ ਸ੍ਰੀ ਗੁਰੂ ਨਾਨਕ ਸਾਹਿਬ ਦਾ ਭਾਵਪੂਰਤ ਸਤਿਕਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਜੁੱਗੋ ਜੁੱਗ ਅਟੱਲ ਗੁਰੂ ਸਥਾਪ ਦਿੱਤਾ।

# ਮੈਦਾਨੇ-ਜੰਗ ਵਿੱਚ ਸ਼ਹਾਦਤ

ਮੈਦਾਨੇ ਜੰਗ ਵਿੱਚ ਸ਼ਹਾਦਤ ਪਾਉਣ ਨਾਲ ਸੱਚ ਖੰਡ ਵਿੱਚ ਨਿਵਾਸ ਮਿਲਦਾ ਹੈ। ਇਹੀ ਗੁਰੂ ਗੋਬਿੰਦ ਸਿੰਘ ਜੀ ਦੀ ਇਲਾਹੀ ਪ੍ਰਾਰਥਨਾ ਅਤੇ ਚਮਤਕਾਰੀ ਮਿਹਰ ਹੈ।

**ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ।।**

**ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਆਪਨੀ ਜੀਤ ਕਰੋਂ।।**

**ਅਰੁ ਸਿਖ ਹੋ ਅਪਨੇ ਹੀ ਮਨ ਕੌ, ਇਹ ਲਾਲਚ ਹਉ ਗੁਨ ਤਉ ਉਚਰੋਂ।।**

**ਜਬ ਆਵ ਕੀ ਅਉਧ ਨਿਧਾਨ ਬਨੈ, ਅਤ ਹੀ ਰਨ ਮੈ ਤਬ ਜੂਝ ਮਰੋਂ।।**

ਹੇ ਮੇਰੇ ਪ੍ਰਭੂ! ਮੇਰੇ ਤੇ ਅਜਿਹੀ ਮਿਹਰ ਕਰੋ ਕਿ ਮੈਂ ਸਤਿ ਕਰਮ ਕਰਨ ਤੋਂ ਕਦੇ ਵੀ ਪਿੱਛੇ ਨਾ ਰਹਾਂ। ਮੈਂ ਨਿਸ਼ਚੇ ਅਤੇ ਨਿਡਰਤਾ ਨਾਲ ਜੰਗ ਨੂੰ ਜਾਂਵਾਂ ਅਤੇ ਜਿੱਤ ਪ੍ਰਾਪਤ ਕਰਾਂ। ਆਪ ਦੇ ਇਲਾਹੀ ਬਚਨ ਮੇਰੀ ਅਗਵਾਈ ਕਰਨ ਅਤੇ ਮੈਂ ਤੁਹਾਡੀ ਸਿਫ਼ਤ ਸਾਲਾਹ ਦਾ ਗਾਇਨ ਕਰਦਾ ਰਹਾਂ। ਜਦੋਂ ਮੇਰਾ ਸਰੀਰਕ ਅੰਤ ਨਜ਼ਦੀਕ ਹੋਵੇ, ਤਾਂ ਮੈਂ ਬਹਾਦਰਾਂ ਵਾਂਗ ਲੜਦਾ ਮੈਦਾਨੇ ਜੰਗ ਵਿੱਚ ਝੂਜ ਜਾਵਾਂ।

ਆਪਣੇ ਜੀਵਨ ਦੌਰਾਨ ਨੇਕ ਕਰਮ ਕਰਨ ਅਤੇ ਮੈਦਾਨੇ ਜੰਗ ਵਿੱਚ ਸ਼ਹੀਦ ਹੋਣ ਦੀ ਲੋਚਾ ਰੱਖਣੀ ਹੀ ਖ਼ਾਲਸੇ ਦਾ ਸੱਚਾ ਧਰਮ ਹੈ।

ਅੰਮ੍ਰਿਤ ਰਸ ਪੀਣ ਵਾਲਾ ਦੈਵੀ ਨਾਮ ਦੀ ਖ਼ੁਮਾਰੀ ਨਾਲ ਭਰਿਆ ਰਹਿੰਦਾ ਹੈ। ਉਹ ਸਦਾ ਹੀ ਗੁਰੂ ਗੋਬਿੰਦ ਸਿੰਘ ਜੀ ਦੀ ਇਲਾਹੀ ਸ਼ਾਨ ਦਾ ਨਿੱਘ ਮਾਣਦਾ ਰਹਿੰਦਾ ਹੈ।

ਨਾਮ ਦਾ ਨਸ਼ਾ, ਨਾਮ ਦੀ ਖ਼ੁਮਾਰੀ ਖ਼ਾਲਸੇ ਲਈ ਉਸ ਦੇ ਜੀਵਨ ਦਾ ਸਭ ਤੋਂ ਵੱਡਾ ਸਕੂਨ ਹੈ। ਉਸੇ ਤਰ੍ਹਾਂ ਮੈਦਾਨੇ ਜੰਗ ਵਿੱਚ ਸ਼ਹਾਦਤ ਦੀ ਪ੍ਰਾਪਤੀ ਖ਼ਾਲਸੇ ਲਈ ਮੌਤ ਦਾ ਸਭ ਤੋਂ ਵੱਡਾ ਨਸ਼ਾ ਹੈ।

**Intoxication of the Divine Name is the Solace of Khalsa's life and intoxication of heroic end is the solace of his death.**



# ਨਿਮਰਤਾ ਦੇ ਸ਼ਹਿਨਸ਼ਾਹ ਗੁਰੂ ਗੋਬਿੰਦ ਸਿੰਘ ਜੀ

**ਜੋ ਹਮ ਕੋ ਪਰਮੇਸਰ ਉਚਰਿ ਹੈਂ। ਤੇ ਸਭ ਨਰਕਿ ਕੁੰਡ ਮਹਿ ਪਰਿ ਹੈਂ।।**

**ਮੋ ਕੋ ਦਾਸੁ ਤਵਨ ਕਾ ਜਾਨੋ। ਯਾ ਮੈ ਭੇਦ ਨ ਰੰਚ ਪਛਾਨੋ।।**

**ਮੈਂ ਹੋਂ ਪਰਮ ਪੁਰਖ ਕੋ ਦਾਸਾ। ਦੇਖਨ ਆਯੋ ਜਗਤ ਤਮਾਸਾ।।**

**ਜੋ ਪ੍ਰਭ ਜਗਤਿ ਕਹਾ ਸੋ ਕਹਿ ਹੋਂ। ਮ੍ਰਿਤ ਲੋਕ ਤੇ ਮੋਨਿ ਨ ਰਹਿ ਹੋਂ।।**

*(ਬਚਿਤ੍ਰ ਨਾਟਕ- ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ)*

ਜੋ ਮੈਨੂੰ ਪਰਮੇਸ਼ਰ ਕਹਿੰਦੇ ਹਨ, ਉਹ ਨਰਕਾਂ ਦੇ ਭਾਗੀ ਹੋਣਗੇ। ਮੈਨੂੰ ਤਾਂ ਪਰਮਾਤਮਾਂ ਦਾ ਸੇਵਕ ਜਾਣੋ। ਇਸ ਵਿੱਚ ਕੋਈ ਦੂਜੀ ਗੱਲ ਨਹੀਂ। ਮੈਂ ਪ੍ਰਭੂ ਦਾ ਦਾਸ ਹਾਂ। ਮੈਂ ਤਾਂ ਪ੍ਰਭੂ ਦੀ ਲੀਲ੍ਹਾ ਵੇਖਣ ਆਇਆ ਹਾਂ। ਮੈਂ ਸੰਸਾਰ ਵਿੱਚ ਉਹ ਕੁਝ ਕਹਿੰਦਾ ਹਾਂ, ਜਿਸ ਦਾ ਮੈਨੂੰ ਪ੍ਰਭੂ ਵੱਲੋਂ ਆਦੇਸ਼ ਹੁੰਦਾ ਹੈ। ਮੈਂ ਨਾਸ਼ਵਾਨ ਸੰਸਾਰੀਆਂ ਤੋਂ ਕੋਈ ਭੈ ਨਹੀਂ ਖਾਂਦਾ।

ਗੁਰੂ ਨਾਨਕ ਦਰ ਘਰ ਦੀ ਵਿਸ਼ੇਸ਼ ਨਿਮਰਤਾ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪਣੇ ਆਪ ਨੂੰ ਪਰਮੇਸ਼ਰ ਨਹੀਂ ਕਹਾਇਆ। ਸਗੋਂ ਆਪ ਆਪਣੇ ਆਪ ਨੂੰ ਪਰਮੇਸ਼ਰ ਦਾ ਦਾਸ ਸਦਾਉਂਦੇ ਹਨ। ਉਨ੍ਹਾਂ ਨੇ ਅਕਾਲ ਪੁਰਖ ਵੱਲੋਂ ਸੌਂਪੇ ਗਏ ਮਹਾਨ ਕਾਰਜ ਨੂੰ ਸਾਕਾਰ ਕੀਤਾ ਹੈ। ਗੁਰੂ ਸਾਹਿਬ ਨੇ ਆਪਣੀਆਂ ਸਾਰੀਆਂ ਪ੍ਰਾਪਤੀਆਂ ਨੂੰ ਪਰਮਾਤਮਾਂ ਦੀ ਮਿਹਰ ਅਤੇ ਖ਼ਾਲਸਾ ਜੀ ਦੀ ਕ੍ਰਿਪਾ ਹੀ ਦੱਸਿਆ ਹੈ।

**ਇਨ ਹੀ ਕੀ ਕ੍ਰਿਪਾ ਕੇ ਸਜੇ ਹਮ ਹੈਂ**
**ਨਹੀਂ ਮੋ ਸੋ ਗਰੀਬ ਕਰੋਰ ਪਰੇ।**

*ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ*

ਮੈਨੂੰ ਇਹ ਉੱਚੀ ਪਦਵੀ ਖ਼ਾਲਸਾ ਜੀ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਹੋਈ ਹੈ, ਵਰਨਾ ਮੇਰੇ ਵਰਗੇ ਕ੍ਰੋੜਾਂ ਹੀ ਪ੍ਰਾਣੀ ਹਨ।

**''ਗੋਬਿੰਦ ਪ੍ਰੇਮ ਵਿੱਚ ਰੱਤਿਆ ਹੋਇਆ ਕਰਨੀ ਵਾਲਾ ਸਿੱਖ ਨਰਕ ਨੂੰ ਸਵਰਗ ਵਿੱਚ ਬਦਲ ਸਕਦਾ ਹੈ। ਜੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦਾ ਸੱਚਾ ਸਿੱਖ ਨਰਕ ਲਾਗਿਉਂ ਦੀ ਲੰਘ ਵੀ ਜਾਏ ਤੇ ਉਸ ਦੀ ਪਵਿੱਤਰ ਆਮਦ ਨਰਕ ਨੂੰ ਹਲੂਣਾ ਦੇ ਕੇ ਸਵੱਰਗ ਵਿੱਚ ਬਦਲ ਸਕਦੀ ਹੈ। ਉਸ ਦੀ ਪਵਿੱਤਰ ਨੇੜਤਾ ਨਾਲ ਸਾਰੇ ਪਾਪੀਆਂ ਦਾ ਛੁੱਟਕਾਰਾ ਹੋ ਜਾਏਗਾ। ਇਹ ਗੋਬਿੰਦ ਪ੍ਰੇਮ ਦਾ ਕਮਾਲ ਹੈ। ਗੁਰੂ ਗੋਬਿੰਦ ਸਿੰਘ ਜੀ ਦੇ ਸੱਚੇ ਸਿੱਖਾਂ ਨੇ ਇਸ ਧਰਤੀ ਨੂੰ ਪਵਿੱਤਰ ਕਰਕੇ ਮਹਾਨ ਬਣਾਇਆ ਹੈ। ਇਹ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਵਿੱਚ ਰੱਬ ਵਰਗਾ ਭਰੋਸਾ ਰੱਖਣ ਦਾ ਚਮਤਕਾਰ ਹੈ।''**

*ਬਾਬਾ ਨਰਿੰਦਰ ਸਿੰਘ ਜੀ*

ਪਰਮੇਸ਼ਰ ਦੇ ਦਰ ਤੇ ਸਭ ਕੁਝ ਕੁਰਬਾਨ ਕਰਕੇ, ਇੱਕ ਆਖ਼ਰੀ ਭਾਵ-ਪੂਰਤ ਭੇਟਾ ਦੇ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਇਲਾਹੀ ਗੜ-ਗੜਾਹਟ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਅੰਤਮ ਅਤੇ ਅਲੌਕਿਕ ਸਤਿਕਾਰ ਭੇਟਾ ਕਰਦਿਆਂ ਕਹਿੰਦੇ ਹਨ:

**ਸਭ ਸਿੱਖਨ ਕੋ-ਹੁਕਮ ਹੈ ਗੁਰੂ ਮਾਨਿਓ ਗ੍ਰੰਥ।।**
**ਗੁਰੂ ਗ੍ਰੰਥ ਜੀ ਮਾਨੀਐ ਪ੍ਰਗਟ ਗੁਰਾਂ ਕੀ ਦੇਹ।।**

**ਇੱਕ ਵਾਰ ਬਾਬਾ ਨੰਦ ਸਿੰਘ ਜੀ ਮਹਾਰਾਜ ਨੂੰ ਸੰਗਤ ਵਿੱਚੋਂ ਕਿਸੇ ਪਿਆਰੇ ਨੇ ਪ੍ਰਸ਼ਨ ਕੀਤਾ ਕਿ, ''ਹੇ ਗਰੀਬ ਨਿਵਾਜ! ਸਭ ਤੋਂ ਵੱਡੀ ਕਰਾਮਾਤ ਕੀ ਹੈ?'' ਮਹਾਨ ਬਾਬਾ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਫ਼ੁਰਮਾਇਆ ਕਿ, ''ਸਭ ਤੋਂ ਵੱਡੀ ਕਰਾਮਾਤ ਨਿਮਰਤਾ, ਗ਼ਰੀਬੀ ਹੈ।''**

**ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਨਿਮਰਤਾ ਤੇ ਗ਼ਰੀਬੀ ਕਮਾਲ ਹੀ ਕਮਾਲ ਹੈ, ਲਾਜਵਾਬ ਹੈ, ਬੇਮਿਸਾਲ ਹੈ।**

*ਬਾਬਾ ਨਰਿੰਦਰ ਸਿੰਘ ਜੀ*



# ਜੁੱਗੋ ਜੁੱਗ ਅਟੱਲ ਗੁਰੂ – ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰੂਹਾਨੀ ਸ਼ਕਤੀ ਗੁਰੂ ਅੰਗਦ ਦੇਵ ਜੀ ਨੂੰ ਸੌਂਪ ਦਿੱਤੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਅੱਗੋਂ ਇਹ ਰੂਹਾਨੀ ਤਾਣ ਸ੍ਰੀ ਗੁਰੂ ਅਮਰਦਾਸ ਜੀ ਨੂੰ ਸੌਂਪ ਦਿੱਤੀ। ਇਸੇ ਤਰ੍ਹਾਂ ਇਹ ਰੂਹਾਨੀ ਸਮਰੱਥਾ ਦਸਵੇਂ ਪਾਤਸ਼ਾਹ ਤੋਂ ਜੁੱਗੋਂ ਜੱਗ ਅਟੱਲ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਦੀਵੀ ਤੌਰ ਤੇ ਸਮਾਂ ਗਈ। ਇਥੇ ਸ਼ਕਤੀ ਅਤੇ ਸ਼ਕਤੀਵਾਨ ਵਿੱਚ ਕੋਈ ਅੰਤਰ ਨਹੀਂ ਰਿਹਾ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ, ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਜਾਗਦੀ ਜੋਤ, ਜੋਤ ਰੂਪ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ , ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਵੱਖ ਨਹੀਂ ਹਨ। ਆਪ, ਪੂਰਨ ਸਮਰੱਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬਿਰਾਜਮਾਨ ਹਨ। ਇਸੇ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਫ਼ੁਰਮਾਇਆ ਸੀ ਕਿ ਅੱਗੋਂ ਤੋਂ ਉਨ੍ਹਾਂ ਦਾ ਸਦੀਵੀ ਨਿਵਾਸ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਹੀ ਹੋਵੇਗਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਰੇਕ ਸ਼ਬਦ ਵਿੱਚ ਰੱਬੀ ਮਹਿਕ ਅਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰੱਬੀ ਸ਼ਕਤੀ ਪ੍ਰਤੱਖ ਮੌਜੂਦ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੁਰੂ ਨਾਨਕ ਸਾਹਿਬ ਜੀ ਦੇ ਦਸ ਸਰੂਪਾਂ ਦੀ ਪੂਰਨ ਸ਼ਕਤੀ ਦਾ ਪਰਤੱਖ ਸਰੂਪ- ਜੁੱਗੋ ਜੁੱਗ ਅਟੱਲ ਸਰੂਪ ਹਨ।

ਇਸ ਪਰਤੱਖ ਹਜ਼ੂਰੀ ਦੇ ਅਨੁਭਵ ਸਦਕਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਰਬ ਕਾਲਕ ਸ਼ਕਤੀ ਅੱਗੇ ਇਉਂ ਅਰਦਾਸ ਬੇਨਤੀ ਕੀਤੀ ਜਾਂਦੀ ਹੈ।

**ਦਸੋਂ ਪਾਤਸ਼ਾਹੀਉ ਕੇ ਸਰੂਪ, ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ, ਹਾਜ਼ਰਾ ਹਜ਼ੂਰ, ਜ਼ਾਹਰਾ ਜ਼ਹੂਰ, ਕਲਿਯੁੱਗ ਕੇ ਬੋਹਿੱਥ, ਨਾਮ ਕੇ ਜਹਾਜ਼, ਹਲਤ ਪਲਤ ਕੇ ਰੱਖਿਅਕ ਲੋਕ**

ਪਰਲੋਕ ਕੇ ਸਹਾਇਕ, ਦਸਾਂ ਪਾਤਸ਼ਾਹੀਉ ਦੀ ਹਾਜ਼ਰ ਨਾਜ਼ਰ ਜਾਗਦੀ ਜੋਤ, ਸਾਹਿਬ ਜੀ ਦੇ ਪਾਠ ਦਰਸ਼ਨ ਦਾ ਧਿਆਨ ਧਰ ਕੇ ਬੋਲੋ ਜੀ ਸ੍ਰੀ ਵਾਹਿਗੁਰੂ''॥

*(ਬਾਬਾ ਨੰਦ ਸਿੰਘ ਜੀ ਮਹਾਰਾਜ ਦੀ ਅਰਦਾਸ ਦੇ ਕੁਝ ਅੰਸ਼)*

**ਕਲਿਯੁੱਗ ਦੇ ਇਸ ਭਿਆਨਕ ਸਮੇਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪਾਰ ਉਤਾਰਨਹਾਰ ਜਹਾਜ਼ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੱਬੀ ਨਾਮ ਦਾ ਰੂਹਾਨੀ ਜਹਾਜ਼ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਲਤ ਪਲਤ ਦੇ ਰਾਖੇ ਅਤੇ ਲੋਕ ਪ੍ਰਲੋਕ ਦੇ ਸਹਾਇਕ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜਾਗਦੀ ਜੋਤ, ਜੁੱਗੋ ਜੁੱਗ ਅਟੱਲ ਗੁਰੂ ਹਨ, ਇਸ ਬ੍ਰਹਿਮੰਡ ਦਾ ਨੂਰ ਹਨ, ਸਿਰਜਣਹਾਰ ਤੇ ਪ੍ਰਤਿਪਾਲਕ ਹਨ।**

ਸ੍ਰੀ ਗੁਰੂ ਗ੍ਰੰਥ ਸਾਹਿਬ ਅੰਮ੍ਰਿਤ ਰਸ ਦਾ ਸਮੁੰਦਰ ਹਨ। ਇਸ ਸਮੁੰਦਰ ਦੀ ਇੱਕ ਸੁਹਾਵਣੀ ਅੰਮ੍ਰਿਤ ਬੂੰਦ ਹੀ ਸਾਡੀ ਮੁਕਤੀ ਲਈ ਕਾਫੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੱਲ ਇਸ਼ਾਰਾ ਕਰਕੇ ਬਾਬਾ ਜੀ ਕਿਹਾ ਕਰਦੇ ਸਨ:

**'ਏਹ ਜਿਊਂਦਾ, ਜਾਗਦਾ, ਬੋਲਦਾ ਗੁਰੂ ਨਾਨਕ ਹੈ।'**

*ਬਾਬਾ ਨੰਦ ਸਿੰਘ ਜੀ ਮਹਾਂਰਾਜ*

ਇਸ ਰੂਹਾਨੀ ਨੂਰ ਦੇ ਜਹਾਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਵਾਰ ਹੋਣ ਵਾਲੀਆਂ ਆਤਮਾਵਾਂ ਵੱਡਭਾਗੀ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਸਾਡੇ ਢਹਿਣ ਵਿੱਚ ਦੇਰੀ ਹੈ, ਗੁਰੂ ਨਾਨਕ ਦੇ ਸਾਨੂੰ ਬਖਸ਼ਣ ਵਿੱਚ ਕੋਈ ਦੇਰੀ ਨਹੀਂ। ਇਹ ਕੰਮ ਸਕਿੰਟਾਂ ਦਾ ਹੈ।**

*ਬਾਬ ਨੰਦ ਸਿੰਘ ਜੀ ਮਹਾਂਰਾਜ*

ਇਹ ਕਲਿਯੁੱਗ ਦੇ ਭਵਜਲ ਸਾਗਰ ਦੀ ਦੈਵੀ ਯਾਤਰਾ "Voyage Divine" ਹੈ। ਇਹ ਸਾਡੇ ਸਤਿਗੁਰੂ ਜੀ ਦੀ ਨਿਰੰਤਰ ਪਵਿੱਤਰ ਸੰਗਤ



ਵਿੱਚ ਇਕ ਨਿਰਾਲੀ ਤੇ ਲੰਬੀ ਪ੍ਰੇਮ ਯਾਤਰਾ ਹੈ। ਗੁਰੂ ਨਾਨਕ ਸਾਹਿਬ ਜੀ ਧੰਨ ਹਨ! ਆਪ ਇਸ ਸਾਰੀ ਦੈਵੀ ਯਾਤਰਾ ਵਿੱਚ ਸਾਡੇ ਅੰਗ ਸੰਗ ਰਹਿੰਦੇ ਹਨ। ਸਾਨੂੰ ਇੱਕ ਪਲ ਵੀ ਵਿਸਾਰਦੇ ਨਹੀਂ ਹਨ। ਗੁਰੂ ਨਾਨਕ ਸਾਹਿਬ ਬਹੁੜੀ ਕਰਦੇ ਹਨ ਤੇ ਹੱਥ ਦੇ ਕੇ ਬਚਾਉਂਦੇ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਹਾਨੀ ਜਹਾਜ਼ ਹਨ। ਸ਼ਬਦ ਰਾਹੀਂ ਸਿਫ਼ਤ ਸਲਾਹ ਕਰਨ, ਬਾਣੀ ਪੜ੍ਹਣ ਤੇ ਸੁਣਨ ਨਾਲ ਨਾਸ਼ਵਾਨ ਸੁਪਨੇ ਜਿਉਂ ਸੰਸਾਰ ਦੇ ਭਵਜਲ ਸਾਗਰ ਤੋਂ ਆਸਾਨੀ ਨਾਲ ਪਾਰ ਲੰਘਿਆ ਜਾ ਸਕਦਾ ਹੈ। **ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਸੰਗਤ ਦੇ ਤੁੱਲ ਕੋਈ ਹੋਰ ਸਤਿਸੰਗ ਨਹੀਂ ਹੈ।** ਇਨ੍ਹਾਂ ਰੂਹਾਨੀ ਸ਼ਬਦ -ਸਲੋਕਾਂ ਰਾਹੀਂ ਇਸ ਧਰਤੀ ਤੇ ਨਿਰਾਲੀ ਰੂਹਾਨੀ ਲੀਲ੍ਹਾ ਅਤੇ ਖੇਡ ਦੀ ਸਮਝ ਪੈਂਦੀ ਹੈ। ਮੁਕਤੀ ਲਈ ਨਾਮ ਸਿਮਰਨ ਅਤੇ ਭਰੋਸਾ ਹੀ ਕਾਫੀ ਹਨ।

**ਬਾਣੀ ਪਹਿਲਾਂ ਵੀ ਗੁਰੂ ਸੀ। ਗੁਰੂ ਨਾਨਕ ਦੇਵ ਜੀ ਨੇ ਉਪਦੇਸ਼ ਕੀਤਾ ਬਾਣੀ ਦਵਾਰਾ। ਉਹ ਜੋਤ ਗੁਰੂ ਅੰਗਦ ਦੇਵ ਜੀ ਵਿੱਚ ਆਈ। ਉਪਦੇਸ਼ ਬਾਣੀ ਦਵਾਰਾ ਹੁੰਦਾ ਰਿਹਾ। ਤੀਜੀ ਪਾਤਸ਼ਾਹੀ ਗੁਰੂ ਅਮਰਦਾਸ ਜੀ ਗੱਦੀ ਤੇ ਬਿਰਾਜੇ ਤੇ ਉਵੇਂ ਉਪਦੇਸ਼ ਹੁੰਦਾ ਰਿਹਾ। ਫਿਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਗੱਦੀ ਤੇ ਬਿਰਾਜਮਾਨ ਹੋਏ, ਉਪਦੇਸ਼ ਬਾਣੀ ਦਵਾਰਾ ਹੁੰਦਾ ਰਿਹਾ। ਗੁਰਮੁੱਖਾਂ ਵਾਸਤੇ ਉਹ ਹੀ ਗੁਰੂ ਜੀ ਬੈਠੇ ਬਾਣੀ ਦਵਾਰਾ ਉਪਦੇਸ਼ ਕਰ ਰਹੇ ਹਨ। ਮੂਰਖ ਲਈ ਫ਼ਰਕ ਹੈ। ਗਿਆਨੀ ਲਈ ਪ੍ਰਤੱਖ ਗੁਰੂ ਹੈ ਬਾਣੀ। ਗੁਰੂ ਗ੍ਰੰਥ ਸਾਹਿਬ ਜੀ ਗੱਦੀ ਪਰ ਹੈਂ, ਉਪਦੇਸ਼ ਬਾਣੀ ਦਵਾਰਾ ਹੈ। ਗੁਰਮੁੱਖਾਂ ਲਈ ਕੋਈ ਫ਼ਰਕ ਨਹੀਂ ਹੈ। ਫ਼ਰਕ ਹਮਾਰੀ ਦ੍ਰਿਸ਼ਟੀ ਮੇਂ ਹੈ। ਦ੍ਰਿਸ਼ਟੀ ਪੱਕੀ ਕਰਨੀ ਹੈ।**

*ਬਾਬਾ ਨੰਦ ਸਿੰਘ ਜੀ ਮਹਾਂਰਾਜ*

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਪਣੇ ਅਸਲੀ ਸਰੂਪ ਦੀ ਬਖਸ਼ਿਸ਼ ਸੇਵਕ ਦੇ ਪਿਆਰ ਅਤੇ ਸ਼ਰਧਾ ਦੀ ਅਵਸੱਥਾ ਅਨੁਸਾਰ ਕਰਦੇ ਹਨ।**

*ਬਾਬਾ ਨਰਿੰਦਰ ਸਿੰਘ ਜੀ*

**The Form of Sri Guru Granth Sahib changes with the stage of the disciple. It varies with the level of love.**

*Baba Narinder Singh Ji,*

**ਜਦੋਂ ਵੀਰ ਅਰਜਨ ਦੀ ਸ੍ਰੀ ਕ੍ਰਿਸ਼ਨ ਭਗਵਾਨ ਜੀ ਤੇ ਪੂਰੀ ਸ਼ਰਧਾ ਬਝ ਗਈ ਤਾਂ ਉਨ੍ਹਾਂ ਨੇ ਮਿਹਰ ਦੇ ਘਰ ਵਿੱਚ ਆ ਕੇ ਉਸ ਨੂੰ ਆਪਣੇ ਵੈਰਾਟ ਰੂਪ ਦੇ ਦਰਸ਼ਨ ਕਰਵਾ ਦਿੱਤੇ। ਇਸੇ ਤਰ੍ਹਾਂ ਜਦੋਂ ਕੋਈ ਸ਼ਰਧਾਲੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਿਤਾਬ ਦ੍ਰਿਸ਼ਟੀ ਅਤੇ ਕਿਤਾਬ ਭਾਵਨਾ ਤੋਂ ਉੱਪਰ ਉਠ ਕੇ, ਗੁਰੂ ਦ੍ਰਿਸ਼ਟੀ, ਗੁਰੂ ਭਾਵਨਾ, ਨਿਰੰਕਾਰ ਦ੍ਰਿਸ਼ਟੀ, ਨਿਰੰਕਾਰ ਭਾਵਨਾ ਵਿੱਚ ਬਦਲ ਲੈਂਦਾ ਹੈ ਤਾਂ ਉਸ ਨੂੰ ਸ੍ਰੀ ਗੁਰੂ ਨਾਨਕ ਸਾਹਿਬ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪਣੇ ਅਸਲੀ ਸਰੂਪ ਵਿੱਚ ਜੱਲਵਾ ਫਰੋਜ਼ ਹੋ ਕੇ ਦਰਸ਼ਨ ਦਿੰਦੇ ਹਨ।**

**ਰਬ ਪ੍ਰੇਮ ਹੈ, ਪ੍ਰੇਮ ਹੀ ਰਬ ਹੈ। ਰਬ ਆਪ ਹੀ ਪ੍ਰੇਮ ਦਾ ਸਰੂਪ ਧਾਰ ਕੇ ਗੁਰੂ ਨਾਨਕ ਪਾਤਸ਼ਾਹ ਦੇ ਸਰੂਪ ਵਿੱਚ ਇਸ ਧਰਤੀ ਤੇ ਉੱਤਰ ਆਇਆ। ਫਿਰ ਰੱਬ ਇਸੇ ਪ੍ਰੇਮ ਦੇ ਸਰੂਪ ਵਿੱਚ ਆਪ ਹੀ ਚਲ ਕੇ ਗਿਆ, ਕਿੰਨਾ ਪਾਸ:- 'ਵੱਡੇ ਵੱਡੇ ਪਾਪੀਆਂ ਤੇ ਦੁਸ਼ਟਾ ਪਾਸ, ਕੌਡੇ ਰਾਕਸ਼ ਪਾਸ, ਸੱਜਣ ਠੱਗ ਪਾਸ, ਭੂਮੀਏ ਡਾਕੂ ਪਾਸ, ਕੋਹੜੀਆਂ ਪਾਸ, ਲਤਾੜੇ ਹੋਏ ਗਰੀਬਾਂ ਅਤੇ ਮਜ਼ਲੂਮਾ ਪਾਸ, ਹੰਕਾਰੇ ਹੋਏ ਬਾਦਸ਼ਾਹਾਂ ਪਾਸ (ਬਾਬਰ) ਅਭਿਮਾਨੀ ਪੀਰਾਂ, ਫਕੀਰਾਂ ਤੇ ਸਿੱਧਾਂ ਪਾਸ। ਇਸ ਪ੍ਰੇਮ ਦੇ ਰੱਬ ਨੇ ਸਾਰਿਆਂ ਨੂੰ ਆਪਣੇ ਪ੍ਰੇਮ ਦੀ ਗਲਵਕੜੀ ਵਿੱਚ ਲੈ ਕੇ ਜੁੱਗਾਂ ਜੁਗੰਤਰਾਂ ਲਈ ਅਮਰ ਕਰ ਦਿੱਤਾ । ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਪ੍ਰੇਮ ਹਨ, ਅਤੇ ਪ੍ਰੇਮ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਸ ਪ੍ਰੇਮ ਦੇ ਸੂਰਜ ਦੀਆਂ ਕਿਰਨਾਂ ਚੰਹੁ ਕੁੰਟਾਂ ਤੇ ਦਸਾਂ ਦਿਸ਼ਾਵਾਂ ਵੱਲ ਫੈਲ ਰਹੀਆਂ ਹਨ। ਅਤੇ ਆਪਣੇ ਪ੍ਰੇਮ ਦੀ ਗਲਵਕੜੀ ਵਿੱਚ ਸਾਰੀ ਮਨੁੱਖਤਾ ਨੂੰ ਲੈ ਰਹੀਆਂ ਹਨ। ਇਹ ਹੈ ਇਸ ਪ੍ਰੇਮ ਦੇ ਰੱਬ (ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਤੱਖ ਸ੍ਰੀ ਗੁਰੂ ਨਾਨਕ ਸਾਹਿਬ) ਦਾ ਕਮਾਲ। ਜਿਹੜਾ ਸਾਰੀ ਕਾਇਨਾਤ ਤੇ ਸ੍ਰਿਸ਼ਟੀ ਨੂੰ ਪ੍ਰੇਮ ਦੇ ਸੂਰਜ ਵਾਂਗ ਰੁਸ਼ਨਾ ਰਿਹਾ ਹੈ**



**ਅਤੇ ਪ੍ਰੇਮ ਦੇ ਬੰਧਨਾਂ ਵਿੱਚ ਜਕੜ ਕੇ ਸਭ ਦਾ ਕਲਿਆਣ ਕਰ ਰਿਹਾ ਹੈ।**

*ਬਾਬਾ ਨਰਿੰਦਰ ਸਿੰਘ ਜੀ*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸੁੱਖਦਾਈ ਪ੍ਰੇਮ, ਪਿਆਸਿਆਂ ਤੇ ਜ਼ਖ਼ਮੀ ਦੁਸ਼ਮਣਾਂ ਤੇ ਮਿਹਰ ਕਰਦਾ ਹੈ। ਇਹ ਪ੍ਰੇਮ ਕਿਸੇ ਭਿੰਨ ਭੇਦ ਤੋਂ ਬਿਨਾਂ, ਸਾਰੀ ਮਾਨਵਜਾਤੀ ਲਈ ਵਹਿੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰੇਮ ਸਰਬੱਤ ਲੋਕਾਈ ਤੇ ਮਿਹਰ ਦੀ ਵਰਖਾ ਕਰਦਾ ਹੈ।

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਧੰਨ ਹਨ। ਜਿੰਨਾਂ ਨੇ ਆਪਣੀ ਸਾਰੀ ਸ਼ਕਤੀ ਸਦੀਵੀ ਸਰੂਪ ਜੁੱਗੋ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਮਾ ਦਿੱਤੀ ਹੈ।

ਗੁਰਬਾਣੀ ਵਿੱਚ ਸਾਰੇ ਗੁਰੂ ਸਾਹਿਬਾਨ ਦੀਆਂ ਰੂਹਾਨੀ ਸ਼ਕਤੀਆਂ ਵਿਦਮਾਨ ਹਨ। ਗੁਰੂ ਸਾਹਿਬਾਨ ਨੇ ਆਪਣੀ ਸਾਰੀ ਰੂਹਾਨੀ ਸਮਰੱਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਅਭੇਦ ਕਰ ਦਿੱਤੀ ਹੋਈ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇਕੋ ਇੱਕ ਅਟੱਲ ਗੁਰੂ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇੱਕ ਰੂਪ ਹਨ। ਭਾਵੇਂ ਬਾਹਰੀ ਦ੍ਰਿਸ਼ਟੀ ਅਨੁਸਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇੱਕ ਪਵਿੱਤਰ ਗ੍ਰੰਥ ਦਾ ਰੂਪ ਹਨ, ਐਪਰ ਸੱਚੇ ਜਗਿਆਸੂ ਨੂੰ ਇਸ ਵਿੱਚੋਂ ਸ੍ਰੀ ਗੁਰੂ ਨਾਨਕ ਸਾਹਿਬ ਦੇ ਬ੍ਰਹਮ ਸਰੂਪ ਦੇ ਦਰਸ਼ਨ ਹੁੰਦੇ ਹਨ। ਉਹ ਰੂਹਾਂ ਸੰਸਾਰ ਵਿਚ ਵਿਰਲੀਆਂ ਹਨ, ਜਿਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਗੁਰੂ ਨਾਨਕ ਸਾਹਿਬ ਦੇ ਪਰਤੱਖ ਦਰਸ਼ਨ ਹੁੰਦੇ ਹਨ।

**ਦਸਵੇਂ ਗੁਰੂ ਨਾਨਕ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸਦੀਵੀ ਨਿਵਾਸ ਰੱਖ ਰਹੇ ਹਨ। ਉਹ ਜਨ ਵਡਭਾਗੇ ਹਨ, ਜਿਨ੍ਹਾਂ ਨੂੰ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਆਪਣੇ ਦਰਸ਼ਨ ਬਖਸ਼ਦੇ ਹਨ।**

*ਬਾਬਾ ਨਰਿੰਦਰ ਸਿੰਘ ਜੀ*

**ਜਿਸ ਵਕਤ ਰਬ ਕੋਈ ਗ੍ਰੰਥ ਲਿਖਦਾ ਹੈ ਤਾਂ ਆਪ ਉਸ ਵਿੱਚ ਸਮਾ ਜਾਂਦਾ ਹੈ।**

*ਬਾਬਾ ਨਰਿੰਦਰ ਸਿੰਘ ਜੀ*

# ਅੰਤਿਕਾ

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਰੂਹਾਨੀ ਸ਼ੇਰ, ਸਤਿ ਦੇ ਆਲਮ ਬਰਦਾਰ, ਸਚਿਆਰਾਂ ਦੇ ਪ੍ਰਿਤਪਾਲਕ ਅਤੇ ਕੂੜਿਆਰਾਂ ਦਾ ਨਾਸ ਕਰਨ ਵਾਲੇ ਹਨ। ਉਹ ਅੰਮ੍ਰਿਤ ਜੀਵਨ ਦਾਨ ਕਰਨ ਵਾਲੇ ਦਾਨੀ ਹਨ। ਮਿਹਰਾਂ ਦੇ ਖਜ਼ਾਨੇ , ਤਰਸਵਾਨ ਹਿਰਦੇ ਦੇ ਮਾਲਕ, ਗੁਰੂ ਜੀ ਸ਼ਹਾਦਤ ਵਰਗੀ ਦੁਰਲਭ ਦਾਤ ਬਖਸ਼ਣ ਹਾਰ ਹਨ। ਆਪ ਨੇ ਆਪਣਾ ਸਰਬੰਸ ਵਾਰ ਦਿੱਤਾ। ਅਜਿਹੀ ਉਦਾਹਰਣ ਹੋਰ ਕਿਧਰੇ ਨਹੀਂ ਮਿਲ ਸਕਦੀ। ਗੁਰੂ ਗੋਬਿੰਦ ਸਿੰਘ ਜੀ ਸਾਰੇ ਰੂਹਾਨੀ ਅਤੇ ਸਦਗੁਣਾਂ ਦੇ ਖਜ਼ਾਨੇ ਹਨ ਜਿਨ੍ਹਾਂ ਨੇ ਮਨੁੱਖੀ ਜਾਮਾ ਧਾਰਨ ਕਰਕੇ ਅਲੌਕਿਕ ਚਮਤਕਾਰ ਕੀਤੇ ਹਨ। ਇਹ ਮਨੁੱਖੀ ਸਮਰੱਥਾ ਤੋਂ ਬਾਹਰੇ ਸਨ। ਇਹ ਅਲੌਕਿਕ ਚਮਤਕਾਰ ਪਰਮੇਸ਼ਰ ਆਪ ਹੀ ਕਰ ਸਕਦਾ ਹੈ।

ਗੋਬਿੰਦ ਸਿੰਘ ਜੀ ਆਪਣੇ ਪ੍ਰੇਮੀਆਂ ਲਈ ਤਪੱਸਿਆ ਅਤੇ ਭਗਤੀ ਦਾ ਆਦਰਸ਼ ਨਮੂਨਾ ਹਨ। ਆਪ ਤਿਆਗ ਅਤੇ ਕੁਰਬਾਨੀ ਦੀ ਮਹਾਨ ਉਦਾਹਰਣ ਹਨ। ਉਨ੍ਹਾਂ ਨੇ ਸੱਚ ਦੀ ਖਾਤਰ ਆਪਣਾ ਸਭ ਕੁਝ ਕੁਰਬਾਨ ਕਰ ਦਿੱਤਾ।

ਆਪ ਆਪਣੀ ਮਹਾਨ ਦੈਵੀ ਘੋਸ਼ਣਾ ਨੂੰ ਸਾਕਾਰ ਕਰਨ ਵਾਲੇ ਦੈਵੀ ਪ੍ਰੇਮੀ ਦੀ ਮਹਾਨ ਮੂਰਤ ਹਨ।

**ਗੁਰ ਕੀ ਮੂਰਤਿ ਮਨੁ ਮਹਿ ਧਿਆਨੁ,**
**ਗੁਰ ਕੈ ਸ਼ਬਦ ਮੰਤ੍ਰੁ ਮਨ ਮਾਨ,**
**ਗੁਰ ਕੇ ਚਰਨ ਰਿਦੈ ਲੈ ਧਾਰਉ**
**ਗੁਰ ਪਾਰਬ੍ਰਹਮੁ ਸਦਾ ਨਮਸਕਾਰਉ॥**

*ਸ੍ਰੀ ਗੁਰੂ ਗ੍ਰੰਥ ਸਾਹਿਬ ਅੰਗ 864*

ਮੇਰੇ ਪਿਆਰੇ ਦਸ਼ਮੇਸ਼ ਪਿਤਾ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਕੋਲੋਂ ਕੋਈ ਹੋਰ ਵੀ ਮਹਾਨ ਮੂਰਤ ਹੋ ਸਕਦੀ ਹੈ, ਧਿਆਨ ਲਈ ਅਤੇ ਅਰਾਧਨਾ ਲਈ। ਪ੍ਰੇਮੀਆਂ ਲਈ ਉਹ ਤਪੱਸਿਆ ਦੀ ਸਭ ਤੋਂ ਮਹਾਨ ਮੂਰਤ ਹਨ, ਜਿੰਨ੍ਹਾਂ ਨੇ ਹੇਮਕੁੰਟ ਸਾਹਿਬ ਅਧਿਕ ਤਪੱਸਿਆ ਸਾਧੀ। ਉਹ ਪ੍ਰੇਮੀਆਂ ਵਾਸਤੇ ਪਿਆਰ ਦੀ ਸਭ ਤੋਂ ਮਹਾਨ ਮੂਰਤ ਹਨ, ਜਿੰਨਾਂ ਨੇ ਮੇਰੇ ਵਰਗੇ ਨਸ਼ੁਕਰਿਆਂ ਦੀ ਖ਼ਾਤਰ ਆਪਣਾ ਸਭ ਕੁਝ (ਸਮੇਤ ਸਰਬੰਸ ਦੇ) ਵਾਰ ਦਿੱਤਾ। ਉਹ ਪ੍ਰੇਮ ਦੀ ਸਾਕਾਰ ਮੂਰਤ ਹਨ।

**ਸਾਚੁ ਕਹੋਂ ਸੁਨ ਲੇਹੁ ਸਭੈ,**
**ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ**

*ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ*

ਉਨ੍ਹਾਂ ਤੋਂ ਵੱਡਾ ਯੋਧਾ ਅੱਜ ਤੱਕ ਕੋਈ ਹੋਰ ਵੀ ਪੈਦਾ ਹੋਇਆ ਹੈ? ਗਿਆਨੀਆਂ ਵਾਸਤੇ ਦਸ਼ਮੇਸ਼ ਪਿਤਾ ਦੀ ਗਿਆਨ ਸਰੂਪ ਮੂਰਤ ਨਾਲੋਂ ਹੋਰ ਕੋਈ ਮਹਾਨ ਮੂਰਤ ਹੈ? ਜਿੰਨ੍ਹਾਂ ਨੇ ਸ੍ਰੀ ਜਾਪੁ ਸਾਹਿਬ, ਬਚਿਤ੍ਰ ਨਾਟਕ, ਅਕਾਲ ਉਸਤਿਤ ਅਤੇ ਹੋਰ ਅਥਾਹ ਬਾਣੀ ਵਰਗੇ ਬੇ ਨਜ਼ੀਰ ਤੋਹਫ਼ੇ ਦਾਤ ਵਜੋਂ ਇਸ ਸ੍ਰਿਸ਼ਟੀ ਨੂੰ ਬਖਸ਼ ਦਿੱਤੇ। ਕੋਈ ਹੋਰ ਰੱਬੀ ਗੁਣ ਜਾਂ ਸਿਫ਼ਤ ਹੈ ਜੋ ਉਨ੍ਹਾਂ ਵਿੱਚ ਪੂਰਨ ਤੌਰ ਤੇ ਨਾ ਜਗ ਮਗਾ ਰਹੀ ਹੋਵੇ?

ਗੁਰੂ ਸਾਹਿਬ ਆਦਰਸ਼ਕ ਯੋਧੇ, ਦੈਵੀ ਸ਼ਕਤੀ ਦੀ ਪਰੀ ਪੂਰਨਤਾ ਅਤੇ ਸਾਰੀਆਂ ਰੂਹਾਨੀ ਵਡਿਆਈਆਂ ਦਾ ਖਜ਼ਾਨਾ ਹਨ' ਆਪ ਭਗਤੀ ਅਤੇ ਸਿਮਰਨ ਦਾ ਨਮੂਨਾ ਹਨ। ਗੁਰੂ ਗੋਬਿੰਦ ਸਿੰਘ ਜੀ ਨੇ ਖ਼ਾਲਸੇ ਦੀ ਸਿਰਜਣਾ ਅਕਾਲ ਪੁਰਖ ਦੇ ਸਰੂਪ ਅਨੁਸਾਰ ਕੀਤੀ ਹੈ। ਉਨ੍ਹਾਂ ਨੇ ਵਿਸਾਖੀ ਦੇ ਪਵਿੱਤਰ ਦਿਹਾੜੇ ਤੇ ਸਾਧ ਸੰਗਤ ਦੀ ਖ਼ਾਲਸਾ ਰੂਪ ਵਿੱਚ ਸਿਰਜਣਾ ਕੀਤੀ ਸੀ। ਖ਼ਾਲਸਾ ਪਵਿੱਤਰਤਾ ਤੇ ਪ੍ਰੇਮ, ਰੱਬੀ ਨਾਮ ਲਈ ਸਲੀਬ (ਕਰਾਸ) ਦੇ ਪ੍ਰੇਮ ਨੂੰ ਨਿਰੂਪਣ ਕਰਦਾ ਹੈ। ਇਹ ਸਲੀਬ ਸੱਚ ਅਤੇ ਪ੍ਰੇਮ ਦੀ ਖ਼ਾਤਰ ਕੁਰਬਾਨੀ ਦੀ ਜਗਮਗਾਉਂਦੀ ਆਤਮਾਂ ਦੀ ਨਿਸ਼ਾਨੀ ਹੈ।

ਇਸ ਮਹਾਨ ਧਰਮ ਦੀ ਉਸਾਰੀ ਬੇਮਿਸਾਲ ਕੁਰਬਾਨੀਆਂ ਅਤੇ ਸ਼ਹਾਦਤਾਂ ਦੀਆਂ ਨੀਹਾਂ ਤੇ ਚਿਣੀ ਹੋਈ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਹਿਬਜ਼ਾਦਿਆਂ ਨੂੰ ਜਿਉਂਦੇ ਜੀਅ ਨੀਹਾਂ ਵਿੱਚ ਚਿਣਿਆ ਗਿਆ ਸੀ। ਇਸ ਸ਼ਹਾਦਤ ਨੇ ਇਸ ਨਿਰਾਲੀ ਬੁਨਿਆਦ ਨੂੰ ਸਦੀਵੀ ਸ਼ਾਨ ਦਿੱਤੀ ਹੈ। ਜੀਵਨ ਦਾਨ ਦੇਣ ਵਾਲੇ ਗੁਰੂ ਸਾਹਿਬਾਨ ਜੀ ਨੇ

ਇਨ੍ਹਾਂ ਨੀਹਾਂ ਨੂੰ ਆਪਣੀਆਂ ਪਵਿੱਤਰ ਸ਼ਹੀਦੀਆਂ ਦੇ ਖ਼ੂਨ ਨਾਲ ਪੱਕਿਆਂ ਕੀਤਾ ਹੈ। ਅਜਿਹੀ ਪਵਿੱਤਰਤਾ ਅਤੇ ਨਿਮਰਤਾ ਗੁਰੂ ਨਾਨਕ ਦੇ ਇਲਾਹੀ ਤਖ਼ਤ ਦੇ ਹਿੱਸੇ ਹੀ ਆਈ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਪਵਿੱਤਰਤਾ ਨਾਲੋਂ ਪਵਿੱਤਰ ਸਰੂਪ ਹਨ।

ਸਾਨੂੰ ਸੱਚੇ ਦਿਲੋਂ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੀ ਅਪਾਰ ਮਿਹਰ ਦੀ ਯਾਚਨਾ ਕਰਨੀ ਚਾਹੀਦੀ ਹੈ। ਗੁਰੂ ਸਾਹਿਬ ਸਾਨੂੰ ਆਪਣੇ ਪਵਿੱਤਰ ਹੁਕਮਾਂ ਦੁਆਰਾ ਮਹਾਨ ਗੁਣਾਂ ਅਤੇ ਆਦਰਸ਼ਾਂ ਦੇ ਧਾਰਨੀ ਹੋਣ ਦੀ ਬਖਸ਼ਿਸ਼ ਕਰਨ ਅਤੇ ਅਸੀਂ ਪਵਿੱਤਰ ਖ਼ਾਲਸਾ ਕਹਾਉਣ ਦੇ ਯੋਗ ਬਣ ਸਕੀਏ।

ਮੇਰੇ ਸਤਿਗੁਰੂ ਜੀਓ! ਆਪ ਨੂੰ ਸੱਚੇ ਪ੍ਰੇਮ ਨਾਲ ਹੀ ਪਾਇਆ ਜਾ ਸਕਦਾ ਹੈ ਅਤੇ ਫਿਰ ਆਪ ਹੀ ਤਰਸ ਕਰਕੇ ਆਪਣੇ ਸੱਚੇ ਜਗਿਆਸੂ ਨੂੰ ਦੈਵੀ ਪ੍ਰੇਮ ਦੇ ਅੰਮ੍ਰਿਤ ਰਸ ਨਾਲ ਨਿਹਾਲ ਕਰਨ ਲੱਗ ਪੈਂਦੇ ਹੋ।

ਹੇ ਮੇਰੇ ਪਿਆਰੇ ਸਤਿਗੁਰੂ! ਗੁਰੂ ਗੋਬਿੰਦ ਸਿੰਘ ਜੀ ਆਪ ਦੇ ਮੁਬਾਰਕ ਕਰ ਕਮਲਾਂ ਵਿੱਚ ਫੜੀ ਭਗੌਤੀ ਦਾ ਸਭ ਤੇ ਸਿੱਕਾ ਚਲਦਾ ਹੈ। ਆਪ ਆਪਣੇ ਦੈਵੀ ਪ੍ਰੇਮੀਆਂ ਨੂੰ ਪ੍ਰੇਮ ਦੇ ਮਹਾਨ ਮਾਰਗ ਤੇ ਚੱਲਣ ਦੀ ਪ੍ਰੇਰਨਾ ਅਤੇ ਬਖਸ਼ਿਸ਼ ਭਰੀ, ਅਗਵਾਈ ਦਿੰਦੇ ਹੋ। ਆਪ ਦੀ ਮਿਹਰ ਅਤੇ ਅਗਵਾਈ ਤੋਂ ਬਗੈਰ ਸੱਚ, ਪ੍ਰੇਮ ਅਤੇ ਸੱਚਾਈ ਦੇ ਮਾਰਗ ਤੇ ਚੱਲਣਾ ਅਸੰਭਵ ਹੈ। ਹਜ਼ੂਰ ਨੇ ਤਰਸ ਕਰਕੇ, ਸਾਨੂੰ ਮਹਾਨ ਮਾਰਗ ਦਰਸਾਇਆ ਹੈ। ਹੇ ਸਤਿਗੁਰੂ ਜੀ ਸਾਡੀ ਜੋਦੜੀ ਹੈ ਕਿ ਸਾਨੂੰ ਇਸ ਮਾਰਗ ਤੇ ਚਲਦਿਆਂ ਭਟਕਣ ਤੋਂ ਬਚਾਉਣਾ ਜੀ।

**ਜਗਤ ਗੁਰੂ-ਗੁਰੂ ਗੋਬਿੰਦ ਸਿੰਘ ਜੀ ਇਸ ਸੰਸਾਰ ਵਿੱਚ ਚਾਨਣ ਦਾ ਮੁਨਾਰਾ ਹਨ। ਆਪ ਦੀ ਇਲਾਹੀ ਜੋਤ ਸਾਰੇ ਬ੍ਰਹਿਮੰਡ ਵਿੱਚ ਪ੍ਰਕਾਸ਼ ਕਰ ਰਹੀ ਹੈ। ਖ਼ਾਲਸਾ ਆਪਣੇ ਪੂਰਨ ਸ਼ੁੱਧ ਆਤਮੇ ਦੇ ਰੰਗਾਂ ਰਾਹੀਂ ਇਸ ਨਿਰੰਕਾਰੀ ਜੋਤ ਨੂੰ ਜਗਮਗਾਉਂਦੀ ਰੱਖਦਾ ਹੈ। ਖ਼ਾਲਸਾ ਆਪਣੇ ਅੰਦਰ ਪ੍ਰਕਾਸ਼ ਕਰਨ ਵਾਲੀ ਜੋਤ ਦੇ ਪਵਿੱਤਰ ਮੁਖਾਰਬਿੰਦ ਤੋਂ ਗੁਰੂ ਦੇ ਅੰਮ੍ਰਿਤ ਨਾਮ ਦਾ ਜਾਪ ਕਰਦਾ ਰਹਿੰਦਾ ਹੈ।**



# ਦੈਵੀ- ਲਲਕਾਰ

ਇਹ ਗੁਰੂ ਸਾਹਿਬ ਦੀ ਰੂਹਾਨੀ ਮਿਸ਼ਨ ਵਾਲੀ ਦੈਵੀ ਗਰਜ ਸੀ। ਪੰਜ ਨਿਮਨ ਭਾਵਨਾ ਵਾਲੇ ਦੈਵੀ ਹਿਰਦਿਆਂ ਨੇ ਇਸ ਦੈਵੀ ਸੰਦੇਸ਼ ਦੇ ਦੈਵੀ ਤੱਤ ਨੂੰ ਸਮਝ ਲਿਆ ਸੀ। ਉਨ੍ਹਾਂ ਨੇ ਉੱਠ ਕੇ ਰੂਹਾਨੀ ਮਾਲਕ ਦੇ ਪਵਿੱਤਰ ਕਰ ਕਮਲਾਂ ਹੱਥਾਂ ਵਿੱਚ ਫੜੀ ਦੈਵੀ ਭਗੌਤੀ ਅੱਗੇ ਸਿਰ ਨਿਵਾਂ ਦਿੱਤੇ। ਉਹ ਪਵਿੱਤਰ ਕਰ ਕਮਲਾਂ ਰਾਹੀਂ ਦੈਵੀ ਮੌਤ ਦਾ ਅਨੁਭਵ ਕਰਕੇ ਗੁਰੂ ਸਾਹਿਬ ਦੇ ਪਰਮ ਪਿਆਰੇ ਬਣ ਗਏ। ਪੰਜਾਂ ਪਿਆਰਿਆਂ ਨੇ ਗੁਰੂ ਪਾਸੋਂ ਨਾਮ ਮਹਾਂ ਰਸ ਦਾ ਪਿਆਲਾ ਪੀ ਕੇ ਨਾਮ ਦੀ ਖ਼ੁਮਾਰੀ ਵਾਲੀ ਅਵੱਸਥਾ ਵਿੱਚ ਰਹਿਣਾ ਸ਼ੁਰੂ ਕਰ ਦਿੱਤਾ ਸ਼ੀ। ਧਾਰਮਿਕ ਇਤਿਹਾਸ ਵਿੱਚ ਇਹ ਪਹਿਲਾ ਵਾਕਿਆ ਸੀ ਜਦੋਂ ਕਿ ਇੱਕ ਇਲਾਹੀ ਕੌਤਕ ਰਚ ਕੇ ਪੰਜ ਰੱਬੀ ਪਿਆਰਿਆਂ ਨੂੰ ਦੈਵੀ ਬਖਸ਼ਿਸ਼ ਕੀਤੀ ਗਈ ਹੋਵੇ। ਇਹ ਇਲਾਹੀ ਕੌਤਕ ਵਰਤਣ ਬਾਅਦ ਹਜ਼ਾਰਾਂ ਹੀ ਵਿਅਕਤੀ ਅੰਮ੍ਰਿਤ ਮਹਾਂ ਰਸ ਨੂੰ ਚੱਖ ਕੇ ਖ਼ਾਲਸਾ ਰੂਪ ਧਾਰਨ ਕਰ ਗਏ।

ਇਹ ਮਹਾਨ ਪੈਗੰਬਰ ਦੀ ਬੇਮਿਸਾਲ ਰੱਬੀ ਕੌਤਕ ਅਤੇ ਇਲਾਹੀ ਪ੍ਰਭਾਵ ਵਾਲੀ ਦੈਵੀ ਲਲਕਾਰ ਸੀ। ਇਹ ਵਾਕਿਆ ਇਸ ਯੁੱਗ ਦਾ ਸਭ ਤੋਂ ਵੱਡਾ ਰੂਹਾਨੀ ਚਮਤਕਾਰ ਸੀ।

**ਗੁਰੂ ਗੋਬਿੰਦ ਸਿੰਘ ਸਾਹਿਬ ਜੀ ਆਪਣੀ ਆਤਮ ਕਥਾ 'ਬਚਿਤ੍ਰ ਨਾਟਕ' ਵਿੱਚ ਲਿਖਦੇ ਹਨ ਕਿ ਉਨ੍ਹਾਂ ਜਗਤ ਦਾ ਤਮਾਸ਼ਾ ਵੇਖਣ ਲਈ, ਇਹ ਅਵਤਾਰ ਧਾਰਿਆ ਹੈ, ਪਰ ਜਿਹੜੀ ਲੀਲ੍ਹਾ ਅਤੇ ਖੇਡ ਦਸ਼ਮੇਸ਼ ਪਿਤਾ ਨੇ ਆਪ ਰਚੀ ਹੈ ਉਹ ਇਸ ਜਗਤ ਤਮਾਸ਼ੇ ਨਾਲੋਂ ਕਿਤੇ ਜਿਆਦਾ ਨਿਰਾਲੀ, ਮਨਮੋਹਣੀ, ਅਪਰ ਅਪਾਰ ਅਤੇ ਕਮਾਲ ਹੀ ਕਮਾਲ ਹੈ।**

**ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਪ੍ਰੇਮ ਹੀ ਪ੍ਰੇਮ ਹਨ। ਆਪਣੇ ਮੂਲ ਸਰੂਪ ਪ੍ਰੇਮ ਵਿੱਚੋਂ ਹੀ ਪ੍ਰਗਟ ਹੋਏ, ਆਪਣੇ ਮੂਲ ਸਰੂਪ ਪ੍ਰੇਮ ਦਾ ਹੀ ਇੱਕ ਮਹਾਨ ਖੇਡ ਖੇਡਿਆ, ਪ੍ਰੇਮ ਨੂੰ ਹੀ ਲੋਕਾਈ ਵਿੱਚ**

ਖੁਲ੍ਹਾ ਵੰਡਿਆ ਅਤੇ ਲੁਟਾਇਆ। ਜਿਹੜੇ ਮਹਾਨ ਸਿੱਖ ਗੋਬਿੰਦ ਪ੍ਰੇਮ ਵਿੱਚ ਰੰਗੇ ਤੇ ਰੱਤੇ ਹੋਏ ਹਨ, ਉਹ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪ੍ਰੇਮ ਦਾ ਸਰੂਪ ਹਨ। ਉਹ ਇਸ ਗੋਬਿੰਦ ਪ੍ਰੇਮ ਦਾ ਹੀ ਇਸ ਮਾਤ ਲੋਕ ਵਿੱਚ ਵਣਜ ਅਤੇ ਵਪਾਰ ਕਰਦੇ ਹਨ। ਉਹ ਸਿੱਖ ਮਹਾਨ ਹਨ ਅਤੇ ਧੰਨ ਹਨ। ਉਨ੍ਹਾਂ ਦੇ ਦਰਸ਼ਨ ਵੀ ਧੰਨ ਹਨ ਉਨ੍ਹਾਂ ਦੀ ਚਰਨ ਧੂੜ ਵੀ ਧੰਨ ਹੈ।

*ਬਾਬਾ ਨਰਿੰਦਰ ਸਿੰਘ ਜੀ*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨ ਵਿੱਚ ਸਾਡੇ ਢਹਿਣ ਦੀ ਦੇਰੀ ਹੈ, ਗੁਰੂ ਨਾਨਕ ਪਾਤਸ਼ਾਹ ਦੇ ਸਾਨੂੰ ਬਖਸ਼ਣ ਵਿੱਚ ਕੋਈ ਦੇਰੀ ਨਹੀਂ। ਇਹ ਕੰਮ ਸਕਿੰਟਾਂ ਦਾ ਹੈ।

*ਬਾਬਾ ਨੰਦ ਸਿੰਘ ਜੀ ਮਹਾਰਾਜ*

ਸਿੱਖ ਧਰਮ ਵੀਰਤਾ ਸਹਿਤ ਭਗਤੀ ਦਾ ਮਾਰਗ ਹੈ।

*ਬਾਬਾ ਨਰਿੰਦਰ ਸਿੰਘ ਜੀ*

ਖਾਲਸਾ ਉਹ ਹੈ ਜੋ ਆਪਣੇ ਮਨ ਤੇ ਰਾਜ ਕਰਦਾ ਹੈ।

**Khalsa is one who rules over his mind.**

*ਬਾਬਾ ਨਰਿੰਦਰ ਸਿੰਘ ਜੀ*

ਪ੍ਰੇਮ, ਆਤਮਿਕ ਪਰਿਪੂਰਨਤਾ ਦੀ ਸਭ ਤੋਂ ਉੱਚੀ ਅਵਸੱਥਾ ਹੈ।

**True Love is the Highest Stage of Spiritual Perfection.**

*ਬਾਬਾ ਨਰਿੰਦਰ ਸਿੰਘ ਜੀ*

ਸਤਿ ਦੀ ਖੋਜ ਵਿੱਚ ਮੁਕਤੀ ਇੱਕ ਤੁੱਛ ਵਸਤੂ ਹੈ।

**Salvation is a very small achievement in Search of Truth.**

*ਬਾਬਾ ਨਰਿੰਦਰ ਸਿੰਘ ਜੀ*

ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਪ੍ਰੇਮ ਹੀ ਪ੍ਰੇਮ ਹਨ। ਆਪਣੇ ਮੂਲ ਸਰੂਪ ਪ੍ਰੇਮ ਵਿੱਚੋਂ ਹੀ ਪ੍ਰਗਟ ਹੋਏ, ਆਪਣੇ ਮੂਲ ਸਰੂਪ ਪ੍ਰੇਮ ਦਾ ਹੀ ਇੱਕ ਮਹਾਨ ਖੇਡ ਖੇਡਿਆ। ਪ੍ਰੇਮ ਨੂੰ ਹੀ ਲੋਕਾਈ ਵਿੱਚ ਖੁੱਲ੍ਹਾ ਵੰਡਿਆ ਅਤੇ ਲੁਟਾਇਆ। ਜਿਹੜੇ ਮਹਾਨ ਸਿੱਖ ਗੋਬਿੰਦ ਪ੍ਰੇਮ ਵਿੱਚ ਰੰਗੇ ਅਤੇ ਰੱਤੇ ਹੋਏ ਹਨ, ਉਹ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਪ੍ਰੇਮ ਦਾ ਹੀ ਸਰੂਪ ਹਨ। ਉਹ ਇਸ ਗੋਬਿੰਦ ਪ੍ਰੇਮ ਦਾ ਹੀ ਇਸ ਮਾਤ ਲੋਕ ਵਿੱਚ ਵਣਜ ਅਤੇ ਵਿਓਪਾਰ ਕਰਦੇ ਹਨ। ਉਹ ਸਿੱਖ ਮਹਾਨ ਹਨ ਅਤੇ ਧੰਨ ਹਨ। ਉਨ੍ਹਾਂ ਦੇ ਦਰਸ਼ਨ ਵੀ ਧੰਨ ਹਨ। ਉਨ੍ਹਾਂ ਦੀ ਚਰਨ ਧੂੜ ਵੀ ਧੰਨ ਹੈ।

*ਬਾਬਾ ਨਰਿੰਦਰ ਸਿੰਘ ਜੀ*